Registered No. L 42.

੧ ਓ ਸ੍ਰੀ ਵਾਹਿ ਗੁਰੂ ਜੀ ਕੀ ਫਤੇ ਹੈ

# ਖ਼ਾਲਸਾ ਅਖ਼ਬਾਰ ਲਾਹੌਰ

ਸੰ: ੪੩੨ ਨਾ: Weekly ਸਪਤਾਹਕ ਪੱਤ੍ਰ Paper ਸਾਕਾ ੨੨੪

THE KHALSA AKHBAR, LAHORE

ਨੰ: ੭ No 7 { ਹਾੜ੍ਹ ਦੀ ੧ ਸੰ:੧੯੫੮ ਬਿ:, ਜੂਨ ਦੀ ੧੪ ਸੰ:੧੯੦੧ ਈ: ਨੂੰ ਛਪਿਆ Lahore, Friday, June 14, 1901 } ਜਿ: ੯ Vo 9

## ਲਾਹੌਰ ਦੀਆਂ ਖਬਰਾਂ

ਸ੍ਰੀ ਗੁਰੂ ਸਿੰਘ ਸਭਾ ਦਾ ਹਫਤੇ ਵਾਰ ਜੋੜ ਮੇਲ ਬੜੀ ਰੌਣਕ ਨਾਲ ਹੋਇਆ ।

ਲਾਹੌਰ ਵਿਚ ਜੋ ਬੁਤ ਮਲਕਾ ਮਹਾਰਾਣੀ ਦਾ ਕਾਸੀ ਦਾ ਬਣਕੇ ਆਵੇਗਾ ਉਸ ਦੇ ਸਿਰ-ਪਰ ਸਠ ਹਜ਼ਾਰ ਰੁਪੱਏ ਦਾ ਛਤਰ ਸੰਗ-ਮਰਮਰ ਦਾ ਹੋਵੇਗਾ ॥

੧੩ ਜੂਨ ਨੂੰ ਲਾਹੌਰ ਵਿਚ ਸਾਰੇ ਅਸਮਾਨ ਵਿਚ ਗਰਦਾ ਛਾਗਿਆ ਅਤੇ ਮੀਂਹ ਵਾਙੂ ਘਟਾ ਅਸਮਾਨੋਂ ਵਰਸਦਾ ਸੀ ॥

## ਜੰਗੀ ਖਬਰਾਂ

੯ ਜੂਨ ਦੀ ਖਬਰ ਆਈ ਹੈ ਕਿ ਮਿਸਜ਼ ਅਰਥਾਤ ਸੁਪਤਨੀ ਬੋਥਾ ਸੁਥੰਪਟਨ ਪਹੁੰਚੀ ਅਤੇ ਲੰਡਨ ਰਵਾਨਾ ਹੋ ਗਈ ਹੈ ॥

ਮਿਸਜ਼ ਬੋਥਾ ਲੰਡਨ ਤੋਂ ਹਾਲੈਂਡ ਵਿਚ ਜਾਨ ਦਾ ਇਰਾਦਾ ਰੱਖਦੀ ਹੈ ਪਰੰਤੂ ਰਵਾ-ਨਗੀ ਦੀ ਤਾਰੀਖ ਅਜੇ ਮੁਕਰਰ ਨਹੀਂ ਹੋਈ, ਮਿਸਜ਼ ਬੋਥਾ ਕਿਸੀ ਨਾਲ ਅਪਨਾ ਭੇਦ ਜ਼ਾਹਰ ਨਹੀਂ ਕਰਦੀ ਅਤੇ ਮੁਲਾਕਾਤ ਕਰਨ ਤੋਂ ਇਨਕਾਰ ਕਰਦੀ ਹੈ ॥

੮ ਜੂਨ ਦੀ ਇਹ ਭੀ ਖਬਰ ਹੈ ਕਿ ਕ੍ਰੂਗਰ ਦੇ ਕਾਇਮ ਮੁਕਾਮ ਨੇ ਮਿਸਜ਼ ਬੋਥਾ ਨਾਲ ਮੁਲਾਕਾਤ ਕੀਤੀ, ਪਰੰਤੂ ਮਤਲਬ ਦੀ ਕੋਈ ਬਾਤ ਨਹੀਂ ਬਤਲਾਈ। ਇਹ ਉਸ ਨੇ ਕਬੂਲ ਕੀਤਾ ਕਿ ਮੈਂ ਹਾਲੈਂਡ ਜਾਵਾਂਗੀ ਲੇਕਿਨ ਸੁਲ੍ਹਾ ਲਈ ਯੂਰਪ ਵਿਚ ਫਿਰਨ੍ਹ ਵਾਸਤੇ ਹਾਂ ਯਾ ਨਾਹ ਨਹੀਂ ਕੀਤੀ ॥

੮ ਦੀ ਖਬਰ ਇਹ ਆਈ ਹੈ ਕਿ ਜਨ-ਰਲ ਫਰੈਂਚ ਦੀਆਂ ਫੌਜਾਂ ਨੇ ਕੇਪ ਕਾਲੋਨੀ ਵਿਚ ਹਮਲਾ ਆਵਰ ਬੋਇਰਾਂ ਨੂੰ ਸ਼ਕਸਤਾਂ ਦਿੱਤੀਆਂ, ੪੨ ਬੋਇਰ ਕੈਦ ਕੀਤੇ ਬਹੁਤ ਸੇ ਘੋੜੇ ਪਕੜੇ ਅਤੇ ਬਹੁਤ ਸਾਮਾਨ ਰਸਦ ਅਤੇ ਗੋਲੇ ਬਾਰੂਦ ਹਾਸਲ ਕੀਤਾ ॥

੮ ਜੂਨ ਦੀ ਖਬਰ ਹੈ ਕਿ ਬ੍ਰਿਟਸ਼ ਫੌਜ ਨੇ ਲੇਡੀ ਗਰੇ ਦੇ ਪਾਸ ਬੋਇਰਾਂ ਨੂੰ ਨਾਗਹਾਨੀ ਹਮਲਾ ਕਰਕੇ ਉਨ੍ਹਾਂ ਦੀ ਹੋਸ਼ ਭੁਲਾ ਦਿੱਤੀ, ੨੦ ਬੋਇਰ ਕੈਦ ਕੀਤੇ ਅਤੇ ੧੨ ਹਜ਼ਾਰ ਫਾਇਰਾਂ ਦਾ ਸਾਮਾਨ ਗੋਲਾ ਬਾਰੂਦ ਲੈ-ਲਿਆ ॥

ਸ਼ਹਨਸ਼ਾਹ ਜਰਮਨ ਦੀ ਤਰ੍ਹਾਂ ਜ਼ਾਰ ਰੂਸ ਭੀ ਅਗਸਤ ਦੇ ਮਹੀਨੇ ਲੰਡਨ ਆਉਨਗੇ ॥

੮ ਜੂਨ ਦੀ ਖਬਰ ਹੈ ਕਿ ਅਮਰੀਕਾ ਨੇ ਚੀਨ ਦੇ ਜਰਮਾਨੇ ਦਾ ਸਵਾਲ ਹੇਗ ਦੀ ਪੰਚਾਇਤ ਦੇ ਅੱਗੇ ਪੇਸ਼ ਕਰਨੇ ਦੀ ਸਲਾਹ ਦਿੱਤੀ ਹੈ ॥

੮ ਦੀ ਖਬਰ ਆਈ ਹੈ ਕਿ ਲੀਹੰਗ ਚੰਗ ਨੇ ਸਭ ਮੁਲਕਾਂ ਦੇ ਵਜ਼ੀਰਾਂ ਨੂੰ ਖਬਰ ਦਿੱਤੀ ਹੈ ਕਿ ਦਰਬਾਰ ਚੀਨ ਸਤੰਬਰ ਵਿਚ ਪੀਕਨ ਆਵੇਗਾ ॥

੧੦ ਜੂਨ ਦੀ ਖਬਰ ਆਈ ਹੈ ਕਿ ਮਿਡਲ-ਬਰਗ ਵਿ[illegible] ਉਨ੍ਹਾਂ ਬੋਇਰਾਂ ਨੇ ਅਤਾਇਤ ਮੰਨ ਲਈ ਹੈ ਉਨ੍ਹਾਂ ਸਾਥੀਆਂ ਨੂੰ ਮਜਬੂਰ ਕੀਤੇ ਗਏ ॥

ਇਹ ਲੋਕ ਅਪਨੀ ਖਾਹਿਸ਼ ਨਾਲ ਮਵੇ-ਸ਼ੀਆਂ ਦੀ ਹਵਾਲਤ ਕਰਦੇ ਹਨ ਅਤੇ ਅਪਨੀ ਵਫਾਦਾਰੀ ਦਾ ਸਬੂਤ ਦੇਂਦੇ ਹਨ ॥

## ਐਡੀਟੋਰੀਅਲ ਨੋਟ

ਭਾਈ ਮਿਹਰ ਸਿੰਘ ਜੀ ਸਕੱਤ੍ਰ ਲਿਖਦੇ ਹਨ ਕਿ ਖਾਲਸਾ ਸਭਾ ਲਾਹੌਰ ਨੂੰ ਇੱਕ ਉਪਦੇਸ਼ਕ ਦੀ ਬਹੁਤ ਲੋੜ ਹੈ। ਤਨਖਾਹ ੧੫) ਰੁਪੱਏ ਅਰ ੫) ਸਫਰ ਖਰਚ ਦੇ ਮਿਲਨ ਗੇ। ਜੋ ਸੱਜਨ ਇਸ ਸੇਵਾ ਨੂੰ ਕਰਨਾ ਚਾਹੇ ਉਹ ਲਿਖਤ ਪੜ੍ਹਤ ਸੈਕ੍ਰੇਟਰੀ ਖਾਲਸਾ ਸਭਾ ਲਾਹੌਰ ਦੇ ਨਾਮ ਕਰੇ। ਜਿਸ ਸੱਜਨ ਪਰਖ ਨੂੰ ਚਿੱਠੀ ਦੁਆਰਾ ਸੱਦਿਆ ਜਾਏਗਾ, ਉਸਦੇ ਇੱਕ ਦੋ ਵਖਯਾਨ ਸਭਾ ਦੇ ਮੈਂਬਰ ਸਰਵਣ ਕਰਕੇ ਕੰਮ ਤੇ ਘੱਲ ਦੇਨਗੇ। ਇਹ ਭੀ ਯਾਦ ਰਹੇ ਜੋ ਉਪਦੇਸ਼ਕ ਧਰਮ ਪੁਸਤਕਾਂ ਅਤੇ ਰਹਿਤ ਵਿੱਚ ਪੱਕਾ ਨਹੀਂ ਓਹ ਲਿਖਤ ਪੜ੍ਹਤ ਦੀ ਖੇਚਲ ਨਾ ਕਰੇ ॥

ਬੁਬਾਕ ਨਾਮੇਂ ਨੱਗਰ ਵਿੱਚ ਜੋ ਠੀਕਰੀ ਵਾਲੇ ਬੰਗਲੇ ਪਾਸ ਨਵੀਂ ਆਬਾਦੀ ਜ਼ਿਲੇ ਝੰਗ ਵਿੱਚ ਹੈ ਭਾਈ ਦੇਵਾ ਸਿੰਘ ਜੀ ਦੀ ਲੜਕੀ ਦੀ ਸ਼ਾਦੀ ਗੁਰਮ੍ਰਯਾਦਾ ਅਨੁਸਾਰ ਹੋਈ ਜਿਸ ਪਰ ਉਨ੍ਹਾਂ ਦੇ ਤਮਾਮ ਸੰਬੰਧੀਆਂ ਨੇ ਗੁੱਸੇ ਹੋਕੇ ਉਨ੍ਹਾਂ ਦੇ ਘਰ ਆਉਣਾ ਛੱਡ ਦਿੱਤਾ, ਪਰੰਤੂ ਇਸ ਬੀਬੀ ਦੇ ਭਰਾਤਾ ਭਾਈ ਜੈ ਸਿੰਘ ਜੀ ਅਸਵਾਰ ਰਸਾਲਾ ਨੰ: ੩ ਮੋਮਨਾਬਾਦ ਨੇ ਕਿਸੀ ਸੰਬੰਧੀ ਦੀ ਪਰਵਾਹ ਨਾ ਕਰਕੇ ਇਸ ਧਰਮ ਕਾਰਯ ਨੂੰ ਸਿਰੇ ਚਾੜ੍ਹਿਆ। ਇਸ ਵਿਵਾਹ ਦੇ ਕਰਾਉਣ ਵਾਸਤੇ ਭਾਈ ਸਾਹਿਬ ਨੇ ਸੰਤ ਜਵਾਲਾ ਸਿੰਘ ਜੀ ਵਿਰਕਤ ਨੂੰ ਲਾਹੌਰ ਤੋਂ ਬੁਲਾਯਾ ਸੀ, ਜਿਨ੍ਹਾਂ ਨੇ ਪੂਰੀ ੨ ਮਰਯਾਦਾ ਅਨੁਸਾਰ ਸ਼ਾਦੀ ਕਰਾਈ ਅਰ ਇਸ ਉਤਸਵ ਦੇ ਮੌਕਿਆ ਪਰ ਭਾਈ ਜੈ ਸਿੰਘ ਜੀ ਨੇ ੧੦) ਰੁਪੱਯੇ ਧਰਮ ਕਾਰਜਾਂ ਵਾਸਤੇ ਅਰਦਾਸੇ ਕਰਾਏ, ਅਕਾਲ ਪੁਰਖ ਇਸ ਜੋੜੀ ਨੂੰ ਚਿਰੰਜੀਵ ਕਰੇ॥

---

੧੨ ਜੂਨ ਦੇ ਅਖਬਾਰ ਆਮ ਵਿੱਚ ਰਿਆਸਤ ਬਲਾਮ ਪੁਰ ਦੇ ਬਲਵੇ ਦਾ ਕਥਨ ਹੈ ਜਿਸ ਦੀ ਉਹ ਬੜੀ ਭਯਾਨਕ ਸੂਰਤ ਲਿਖਦਾ ਹੈ ਪਰੰਤੂ ਉਸ ਦੀ ਤਹਕੀਕਾਤ ਦਾ ਨਤੀਜਾ ਉਸ ਨੇ ਇਹ ਨਿਕਾਲਆ ਹੈ ਕਿ ਖੁਦ ਗਰਜ਼ ਅਹਲਕਾਰਾਂ ਦੀ ਖੁਦਗਰਜ਼ੀ ਆਪਨੇ ਲਾਭ ਦੇ ਵਾਸਤੇ ਪ੍ਰਜਾ ਵਿੱਚ ਬੇਅਮਨੀ ਫੈਲਾਉਂਦੀ ਹੈ ਅਰ ਓਹ ਲੋਗ ਰਾਜਾ ਨੂੰ ਮਾਤ ਕਰਕੇ ਆਪ ਹੀ ਲਾਭ ਅਤੇ ਅਧਿਕਾਰ ਹਾਸਲ ਕਰਨਾ ਚਾਹੁੰਦੇ ਹਨ। ਅਸੀਂ ਇਸ ਪਰ ਬਹੁਤ ਸਾਰੇ ਮਜ਼ਮੂਨ ਨਿਕਾਲ ਚੁੱਕੇ ਹਾਂ ਕਿ ਰਾਜਾ ਨੂੰ ਰਾਜ ਪ੍ਰਬੰਧ ਦੇ ਅਧਿਕਾਰੀ ਖੁਦ-ਗਰਜ਼ ਪੁਰਸ਼ਾਂ ਨੂੰ ਕਦੇ ਨਹੀਂ ਕਰਨਾ ਚਾਹੀਏ ਅਰ ਐਸੇ ਪੁਰਸ਼ਾਂ ਦੇ ਉੱਪਰ ਨਿਰਭਰ ਰੱਖਕੇ ਰਾਜ ਸਿੰਘਾਸਨ ਪਰ ਬੇਖਟਕਾ ਬਿਰਾਜਨਾ ਨਹੀਂ ਚਾਹੀਦਾ ਕਿੰਤੂ ਜੋ ਜਿਸ ਕੰਮ ਦੇ ਜੋਗ ਹੋਵੇ ਉਸ ਨੂੰ ਉਸ ਦਾ ਅਧਕਾਰ ਦੇਕੇ ਸਿੱਖਯਾ ਦੇਣੀ ਚਾਹੀਏ ਕਿ ਜੋ ਇਸ ਆਗਯਾ ਨੂੰ ਭੰਗ ਕਰੋਗੇ ਤਾਂ ਯਥਾ ਜੋਗ ਦੰਡ ਦੇ ਭਾਗੀ ਹੋਵੋਗੇ॥

---

ਪੰਜਾਬ ਦੀਆਂ ਜ਼ਮੀਨਾਂ ਦੇ ਨਾ ਬਿਕਣ ਦਾ ਕਾਨੂੰਨ ਜੋ ਮੁੱਦਤ ਤੋਂ ਪਾਸ ਹੋ ਗਿਆ ਸੀ ਉਹ ਜਾਰੀ ਹੋਗਿਆ ਅਰ ੧ ਜੂਨ ਤੋਂ ਉਸ ਪਰ ਅਮਲ ਦਰਾਮਦ ਹੋਣਾ ਆਰੰਭ ਹੋ ਗਿਆ ਹੈ, ਇਸ ਕਾਨੂੰਨ ਦੇ ਪਾਸ ਹੋਣ ਤੋਂ ਪਹਿਲੇ ਬਹੁਤ ਸਾਰੇ ਪ੍ਰਤਿਸ਼ਟਤ ਪੁਰਸ਼ਾਂ ਨੇ ਇਸ ਦੇ ਨਫ਼ੇ ਅਤੇ ਨੁਕਸਾਨ ਦੱਸੇ ਸਨ ਪਰੰਤੂ ਗਵਰਨਮਿੰਟ ਨੇ ਉਨ੍ਹਾਂ ਪਰ ਗੌਰ ਕਰਕੇ ਮੁਨਾਸਬ ਤਜਵੀਜ਼ ਸੋਚ ਕੇ ਉਸਕ ਨੂੰ ਪਾਸ ਕਰ ਹੀ ਦਿੱਤਾ ਸਾ। ਇਸ ਕਾਨੂਨ ਤੇ ਜਿਤਨਾ ਲੋਕ ਨੁਕਸਾਨ ਦੱਸਦੇ ਹਨ ਉਤਨਾ ਯਾ ਉਸ ਸੇ ਜ਼ਿਆਦਾ ਲਾਭ ਭੀ ਪ੍ਰਤੀਤ ਹੁੰਦਾ ਹੈ ਉਹ ਇਹ ਹੈ ਕਿ ਜ਼ਿਕਰ ਇਸ ਕਾਨੂਨ ਤੇ ਪਹਿਲੇ ਜ਼ਿਮੀਂਦਾਰ ਲੋਕ ਜ਼ਮੀਨਾਂ ਵੇਚਕੇ ਸ਼ਾਦੀਆਂ ਅਤੇ ਗ਼ਮੀਆਂ ਦੇ ਅਖਰਾਜਾਤ ਵਧਾ ਰਹੇ ਸਨ, ਅਰ ਸ਼ਰਾਬ ਖੋਰੀਆਂ ਅਤੇ ਮੁਕੱਦਮੇਂ ਬਾਜ਼ੀਆਂ ਪਰ ਜ਼ਮੀਨਾਂ ਵੇਚਕੇ ਰੁਪੱਯੇ ਬਰਬਾਦ ਕਰਦੇ ਸਨ, ਅਰ ਸਾਹੂਕਾਰ ਲੋਕ ਭੀ ਐਸੇ ਬੁਰੇ ਕੰਮਾਂ ਲਈ ਰੁਪਯਾ ਦੇਂਦੇ ਲਾਭ ਉਠਾਉਂਦੇ ਸਨ ਸੋ ਦੋਨੋਂ ਧਾਸਜਾਂ ਨੂੰ ਧੀਰਜ ਆ ਜਾਏ-ਗੀ॥

---

ਅਸੀਂ ਬੜੇ ਸ਼ੋਕ ਨਾਲ ਇਸ ਦੁਖਦਾਈ ਖਬਰ ਨੂੰ ਲਿਖਦੇ ਹਾਂ ਕਿ ਭਾਈ ਤੇਜਾ ਸਿੰਘ ਜੀ ਜਾਇੰਟ ਸੈਕ੍ਰੇਟਰੀ ਸ੍ਰੀ ਗੁਰੂ ਸਿੰਘ ਸਭਾ ਰਾਵਲਪਿੰਡੀ, ਜੋ ਅੱਜ ਕੱਲ ਖਾਲਸਾ ਸਕੂਲਾਂ ਵਾਸਤੇ ਲਾਇਲਪੁਰ ਦੇ ਇਲਾਕੇ ਵਿੱਚ ਸੰਤ ਸੂਰਜ ਸਿੰਘ ਜੀ ਦੇ ਨਾਲ ਚੰਦਾ ਕੱਠਾ ਕਰਦੇ ਫਿਰਦੇ ਸਨ, ਚੱਕ ਨੰ: ੧੧੨ ਵਿਖੇ ਹੈਜ਼ੇ ਦੀ ਬੀਮਾਰੀ ਨਾਲ ਗੁਰਪੁਰ ਨੂੰ ਸਿਧਾਰ ਗਏ। ਏਹ ਭਾਈ ਸਾਹਿਬ ਖਾਲਸਾ ਧਰਮ ਦੇ ਬੜੇ ਪ੍ਰੇਮੀ ਨੇਮੀ ਅਤੇ ਸੇਵਾ ਕਰਨ ਵਾਲੇ ਸਨ। ਸ੍ਰੀ ਗੁਰੂ ਸਿੰਘ ਸਭਾ ਨੂੰ ਏਨ੍ਹਾਂ ਦੀ ਅਕਾਲ ਮ੍ਰਿਤੂ ਨਾਲ ਬੜਾ ਭਾਰੀ ਸਦਮਾਂ ਪਹੁੰਚੇ ਗਾ ਕਿਉਂਕਿ ਇਸ ਭਾਈ ਸਾਹਿਬ ਦੀ ਕੋਸ਼ਸ਼ ਨਾਲ ਰਾਵਲਪਿੰਡੀ ਦੀ ਸਿੰਘ ਸਭਾ ਨੂੰ ਬਹੁਤ ਲਾਭ ਪਹੁੰਚ ਦਾ ਸੀ। ਅਸੀਂ ਅਕਾਲ ਪੁਰਖ ਅੱਗੇ ਸੱਚੇ ਦਿਲ ਨਾਲ ਪ੍ਰਾਰਥਨਾ ਕਰਦੇ ਹਾਂ ਕਿ ਇਸ ਸਿੰਘ ਦੇ ਆਤਮਾਂ ਨੂੰ ਆਪਦੇ ਚਰਨਾ ਵਿੱਚ ਨਵਾਸ ਬਖਸ਼ੇ ਅਤੇ ਏਨ੍ਹਾਂ ਦੇ ਸੰਬੰਧੀਆਂ ਨੂੰ ਆਪਦੇ ਭਾਣੇ ਵਿੱਚ ਸ਼ਾਂਤੀ ਪ੍ਰਦਾਨ ਕਰੇ॥

---

ਅਸੀਂ ਸ੍ਰੀ ਹਜ਼ੂਰ ਅਬਚਲਾ ਨੱਗ੍ਰ ਸਾਹਿਬ ਜੀ ਦੇ ਇੱਕ ਜਾਤ੍ਰੀ ਸਿੰਘ ਪਾਸੋਂ ਸੁਣਿਆ ਹੈ ਕਿ ਸ੍ਰੀ ਹਜ਼ੂਰ ਸਾਹਿਬ ਜੀ ਵਿੱਚ ਅੱਜ-ਕੱਲ ਇੱਕ ਮੁਕੱਦਮਾਂ ਦਾਇਰ ਹੈ ਜਿਸਦਾ ਬ੍ਰਿਤਾਂਤ ਇਸ ਪਰਕਾਰ ਹੈ ਕਿ ਜਦ ਕਿਸੇ ਹਜ਼ੂਰੀਏ ਸਿੰਘ ਦੇ ਘਰ ਵਿਵਾਹ ਅਥਵਾ ਕੁੜਮਾਈ ਹੁੰਦੀ ਸੀ ਤਬ ਇੱਕ ਬ੍ਰਾਹਮਣ ਆਕੇ ਗੁਰਦ੍ਵਾਰੇ ਵਿੱਚ ਚੌਕ ਪੂਰਦਾ ਸੀ, ਜਿਸ ਪਰ ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਿਦਕੀ ਸਿੱਖਾਂ ਨੇ ਇਸ ਅਨੁਚਿਤ ਕਾਰਰਵਾਈ ਨੂੰ ਰੋਕਿਆ। ਇਸ ਪਰ ਗੁੱਸੇ ਹੋਕੇ ਉਸ ਬ੍ਰਾਹਮਣ ਨੇ ਹਜ਼ੂਰ ਸਾਹਿਬ ਜੀ ਦੇ ਗੈਬੀ ਸਿੰਘ ਪਰ ਹਤਕ ਇੱਜ਼ਤ ਦਾ ਦਾਹਵਾ ਕੀਤਾ ਅਰ ਆਖਯਾ ਕਿ ਮੈਂ ਮੁੱਢ ਤੋਂ ਏਥੇ ਏਹ ਕੰਮ ਕਰਦਾ ਆਇਆ ਹਾਂ ਅਰ ਮੇਰਾ ਏਹ ਹੱਕ ਹੈ ਜਿਸ ਪਰ ਸਿੰਘ ਨੇ ਇਹ ਜੁਆਬ ਦਿੱਤਾ ਕਿ ਅਨਮਤੀ ਕਾਰਰਵਾਈ ਦਾ ਖਾਲਸਾ ਜੀ ਵਿੱਚ ਕੋਈ ਦਖਲ ਨਹੀਂ ਹੈ ਕਿਉਂਕਿ ਸਾਡਾ ਧਰਮ ਹਿੰਦੂਆਂ ਪਾਸੋਂ ਜੁਦਾ ਹੈ ਅਰ ਪੰਜਾਬ ਵਿੱਚ ਭੀ ਖਾਲਸਾ ਜੀ ਗੁਰਮ੍ਰਯਾਦਾ ਹੀ ਕਰ ਰਿਹਾ ਹੈ। ਸੁਣਿਆ ਜਾਂਦਾ ਹੈ ਕਿ ਨੰਦੇੜ ਦੇ ਨਾਜ਼ਮ ਸਾਹਿਬ ਨੇ ਏਹ ਹੁਕਮ ਦਿੱਤਾ ਹੈ ਕਿ ਏਹ ਗੁਰਦ੍ਵਾਰਾ ਦੱਖਣ ਵਿੱਚ ਹੈ ਇਸ ਵਾਸਤੇ ਪੰਜਾਬ ਦਾ ਕਾਨੂੰਨ ਏਥੇ ਨਹੀਂ ਵਰਤ੍ਰਿਆ ਜਾ ਸਕਦਾ। ਇਸਦਾ ਉੱਤਰ ਸਿੰਘ ਨੇ ਏਹ ਬੋਲਿਆ ਹੈ ਕਿ ਇਸ ਗੁਰਦ੍ਵਾਰੇ ਵਿੱਚ ਬਲਕਿ ਚੌਹਾਂ ਤਖਤਾਂ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਹੁਕਮ ਅਨੁਸਾਰ ਪੁਜਾਰੀ ਪੰਜਾਬੀ ਹੀ ਹੁੰਦੇ ਹਨ ਦੂਸਰਾ ਧਰਮ ਜੋ ਹੈ ਉਹ ਭਾਵੇਂ ਕਿਸੇ ਦੇਸ ਯਾ ਮੁਲਕ ਵਿੱਚ ਕਿਉਂ ਨਾ ਹੋਵੇ ਉਹ ਇੱਕੋ ਹੁੰਦਾ ਹੈ ਉਸ ਵਿੱਚ ਕਿਸੇ ਕਿਸਮ ਦਾ ਫਰਕ ਨਹੀਂ ਹੁੰਦਾ ਜੈਸੇ ਮੁਸਲਮਾਨਾ ਦਾ ਧਰਮ ਸਾਰੀ ਦੁਨੀਆ ਦੇ ਵਿੱਚ ਇੱਕੋ ਹੀ ਹੈ। ਇਸ ਪਰ ਅਸੀਂ ਇਤਨਾ ਹੀ ਆਖਦੇ ਹਾਂ ਕਿ ਨਾਜ਼ਮ ਸਾਹਿਬ ਨੂੰ ਫੈਸਲਾ ਕਰਨ ਵੇਲੇ ਧਾਰਮਕ ਆਸੂਲਾਂ ਨੂੰ ਅੱਗੇ ਰਖਣਾ ਚਾਹੀਦਾ ਹੈ ਨਾ ਕਿ ਦੱਖਣ ਯਾ ਪੰਜਾਬ ਨੂੰ ਜਿਸ ਤਰ੍ਹਾਂ ਅਰਬ ਅਤੇ ਪੰਜਾਬ ਦੇ ਮੁਸਲਮਾਨਾਂ ਦਾ ਮਜ਼ਹਬੀ ਰਸਮੋ ਰਿਵਾਜ ਇੱਕ ਹੈ ਇਸੇ ਤਰ੍ਹਾਂ ਸਿੱਖਾਂ ਦੀ ਭੀ ਧਾਰਮਕ ਰਸਮ ਸਾਰੀ ਦੁਨੀਆਂ ਵਾਸਤੇ ਇੱਕ ਹੈ। ਇਸ ਵਾਸਤੇ ਅਸੀਂ ਆਸ਼ਾ ਰੱਖਦੇ ਹਾਂ ਕਿ ਨਾਜ਼ਮ ਸਾਹਿਬ ਇਸ ਮੁਕਦਮੇ ਦੇ ਫੈਸਲੇ ਵਿੱਚ ਸੋਚ ਵਿਚਾਰ ਕੇ ਰਾਇ ਲਿਖਣ ਗੇ ਅਰ ਖਾਲਸਾ ਧਰਮ ਵਿੱਚ ਦੂਸਰੇ ਮਜ਼ਹਬ ਦਾ ਦਖਲ ਨਹੀਂ ਹੋਣ ਦੇਣ ਗੇ॥

—ੴ—

ਖਾਲਸਾ ਅਖਬਾਰ

ਹਾੜ੍ਹ ਦੀ ੧ ਸੰ: ੪੩੨ ਨਾ:

# ਜਿੱਥੇ ਧਰਮ ਉਥੇ ਸੱਭੋ ਕੁਛ

ਸੰਸਾਰ ਦੇ ਸਾਰੇ ਪਦਾਰਥਾਂ ਵਿੱਚੋਂ ਸਭ ਤੋਂ ਸੁਖਦਾਈ ਅਤੇ ਆਤਮਾ ਦਾ ਸਹਾਇਕ ਕੇਵਲ ਇੱਕ ਧਰਮ ਹੀ ਹੈ। ਜਿਸ ਕੌਮ ਯਾ ਦੇਸ਼ ਦੇ ਪੁਰਖਾਂ ਨੇ ਧਰਮ ਨੂੰ ਤਿਆਗ ਦਿੱਤਾ ਹੈ ਉਨ੍ਹਾਂ ਨੇ ਕੇਵਲ ਅਪਨੇ ਇਸ ਲੋਕ ਦੇ ਸੁਖਾਂ ਦਾ ਹੀ ਨਾਸ ਨਹੀਂ ਕੀਤਾ ਕਿੰਤੂ ਉਨ੍ਹਾਂ ਨੇ ਪਰਲੋਕ ਦੇ ਸੁਖਾਂ ਦੀ ਭੀ ਅਪਨੇ ਆਤਮਾ ਸਮੇਤ ਹਾਨੀ ਕਰ ਲਈ ਹੈ। ਰਾਜਾ ਯੁਧਿਸ਼ਟਰ ਨੇ ਜਿਸ ਨੂੰ ਧਰਮ ਰਾਜ ਸੱਦਦੇ ਸਨ ਏਹੋ ਆਖਣਾ ਸੀ ਕਿ ਜਿਸ ਪੁਰਖ ਨੇ ਧਰਮ ਦਾ ਤਿਆਗ ਕਰ ਦਿੱਤਾ ਉਸ ਨੇ ਸਭ ਸੁਖ ਸੰਪਦਾ ਦਾ ਘਾਤ ਕਰ ਦਿੱਤਾ ਹੈ ਅਰ ਜਿਸ ਨੇ ਧਰਮ ਨੂੰ ਰੱਖਿਆ ਹੈ ਉਸਨੇ ਸੰਪੂਰਨ ਸੰਪਦਾ ਦੀ ਰੱਖਣਾ ਕੀਤੀ ਹੈ, ਇਸ ਵਾਸਤੇ ਮੈਂ ਧਰਮ ਦਾ ਤਿਆਗ ਨਹੀਂ ਕਰਾਂਗਾ। ਇਸ ਲੋਕ ਵਿੱਚ ਭੀ ਧਰਮੀ ਪੁਰਖਾਂ ਨੂੰ ਪੁੰਨੀ ਅਤੇ ਅਧਰਮੀ ਨੂੰ ਪਾਪੀ ਸਮਝਦੇ ਹਨ ਜਿਸ ਤੋਂ ਪੁੰਨੀ ਸੁਰਗੀ ਅਤੇ ਪਾਪੀ ਨਰਕੀ ਹੁੰਦਾ ਹੈ। ਇਸਤੋਂ ਭੀ ਸਾਫ ਸਾਬਤ ਹੈ ਕਿ ਜਿਸ ਕੌਮ ਦੇ ਆਦਮੀਆਂ ਵਿਚ ਯਾ ਜਿਸ ਕੌਮ ਵਿੱਚ ਧਰਮ ਨਹੀਂ ਹੈ ਉਹ ਪਾਪੀ ਹੋਕੇ ਨਰਕ ਦੀ ਅਧਕਾਰੀ ਹੁੰਦੀ ਹੈ ਅਰ ਜਿਸ ਵਿਚ ਧਰਮ ਦਾ ਭਾਵ ਹੈ ਉਹ ਸਦਾ ਹੀ ਸੁਭਾਗ ਸਮਝੀ ਜਾਂਦੀ ਹੈ ਅਰ ਸਾਰੀਆਂ ਸੁਖ ਸੰਪਦਾ ਉਸ ਕੌਮ ਦੇ ਅੱਗੇ ਦਾਸੀਆਂ ਹੋਕੇ ਖੜੀਆਂ ਰਹਿੰਦੀਆਂ ਹਨ। ਇਸ ਪਰ ਇੱਕ ਕਹਾਣੀ ਹੈ ਜੋ ਸਾਨੂੰ ਦੱਸਦੀ ਹੈ ਕਿ ਧਰਮ ਕੈਸਾ ਉੱਤਮ ਪਦਾਰਥ ਹੈ॥

ਆਖਦੇ ਹਨ ਕਿ ਇੱਕ ਧਨੀ ਪੁਰਖ ਨੇ ਨਗਰ ਵਸਾਇਆ ਸਾ ਅਰ ਉਸ ਨੇ ਇਹ ਧਰਮ ਕਰ ਲੀਤਾ ਸਾ ਕਿ ਮੈਂ ਕਿਸੇ ਬਿਉਪਾਰੀ ਨੂੰ ਨਰਾਸ ਨਹੀਂ ਜਾਨ ਦਿਆਂਗਾ, ਅਰਥਾਤ ਜੋ ਉਸ ਦਾ ਮਾਲ ਮੇਰੇ ਨਗਰ ਦਾ ਕੋਈ ਆਦਮੀ ਭੀ ਨਹੀਂ ਖਰੀਦੇਗਾ ਉਸ ਨੂੰ ਮੈਂ ਖਰੀਦਾਂਗਾ। ਆਖਦੇ ਹਨ ਕਿ ਇੱਕ ਦਿਨ ਕਿਸੇ ਆਦਮੀ ਨੇ ਇੱਕ ਮੂਰਤੀ ਬਨਾਈ ਜਿਸ ਦਾ ਨਾਉਂ ਦਾਰਿਦ੍ਰ ਰੱਖਣਾ ਅਰ ਉਸ ਨਗਰ ਵਿੱਚ ਵੇਚਨੇ ਲਈ ਗਿਆ। ਜਦ ਜਾਕੇ ਇਹ ਹੋਕਾ ਦੇਵੇ ਕਿ "ਲੈ ਲੇਵੋ ਦਾਰਿਦ੍ਰ" ਤਦ ਇਸ ਨਾਮ ਤੇ ਸਾਰੇ ਘਿਣਾਂ ਕਰਨ ਅਰ ਆਖਨ ਕਿ ਅਸਾਂ ਨੇ ਦਾਰਿਦ੍ਰ ਘਰ ਵਿੱਚ ਰੱਖਕੇ ਕੰਗਾਲ ਹੋਨਾ ਹੈ, ਜਿਸ ਤੇ ਉਹ ਮੂਰਤੀ ਕਿਸੇ ਨੇ ਭੀ ਨਾ ਖਰੀਦੀ। ਜਦ ਉਹ ਆਦਮੀ ਨਰਾਸ ਹੋਕੇ ਮੁੜ ਚਲਿਆ ਤਦ ਉਸ ਸਾਹੂਕਾਰ ਨੇ ਦੇਖਣਾ ਅਰ ਪੁੱਛਿਆ ਕਿ ਭਾਈ ਤੇਰੀ ਇਹ ਮੂਰਤੀ ਕਿਨੇ ਨਾ ਖਰੀਦੀ ਉਸ ਨੇ ਉੱਤ੍ਰ ਦਿੱਤਾ ਕਿ ਮਹਾਰਾਜ ਇਹ ਦਾਰਿਦ੍ਰ ਹੈ ਇਸ ਤੇ ਸਾਰੇ ਪਰੇ ਨੱਸਦੇ ਹਨ। ਇਸ ਬਾਤ ਨੂੰ ਸੁਨਕੇ ਸਾਹੂਕਾਰ ਨੇ ਆਖਣਾ ਕਿ ਭਾਈ ਇਸ ਨੂੰ ਮੈਂ ਖਰੀਦਦਾ ਹਾਂ, ਜਿਸ ਪਰ ਉਸ ਨੇ ਉਸ ਮੂਰਤੀ ਨੂੰ ਖਰੀਦ ਕੇ ਘਰ ਪਹੁੰਚਾ ਦਿੱਤਾ ਅਰ ਅਪਨਾ ਧਰਮ ਪਾਲਨ ਕੀਤਾ॥

ਆਖਦੇ ਹਨ ਕਿ ਜਦ ਰਾਤ ਪਈ ਤਦ ਪਹਿਲੇ ਪਹਿਰ ਸਾਹੂਕਾਰ ਦੇ ਪਾਸ ਭਾਗ ਆਇਆ ਜਿਸਨੇ ਕਿਹਾ ਕਿ ਮਹਾਰਾਜ ਸਾਨੂੰ ਹੁਣ ਵਿਦਾ ਦੇਵੋ ਜਿਸ ਪਰ ਉਸ ਨੇ ਪੁੱਛਿਆ ਕਿ ਭਾਈ ਤੁਸੀਂ ਕੌਣ ਹੋ, ਜਿਸ ਦਾ ਉੱਤਰ ਉਨ੍ਹਾਂ ਨੇ ਇਹ ਦਿੱਤਾ ਕਿ ਅਸੀਂ ਭਾਗ ਹਾਂ ਅਰ ਆਪ ਨੇ ਘਰ ਵਿੱਚ ਦਾਰਿਦ੍ਰ ਲੈ ਆਂਦਾ ਹੈ ਫਿਰ ਜਿਥੇ ਦਾਰਿਦ੍ਰ ਹੈ ਉਥੇ ਭਾਗ ਦਾ ਕਿਆ ਕੰਮ ਹੈ, ਇਸ ਵਾਸਤੇ ਹੁਣ ਅਸੀਂ ਆਪ ਪਾਸੋਂ ਵਿਦਾ ਹੁੰਦੇ ਹਾਂ, ਇਸ ਬਾਤ ਦਾ ਉੱਤਰ ਸਾਹੂਕਾਰ ਨੇ ਇਹੋ ਦਿੱਤਾ ਕਿ ਭਾਈ ਮੈਂ ਵੱਡੇ ਆਨੰਦ ਨਾਲ ਤੁਹਾਨੂੰ ਵਿਦਾ ਦੇਂਦਾ ਹਾਂ॥

ਜਦ ਦੂਜਾ ਪਹਿਰ ਆਇਆ ਤਦ ਲਛਮੀ ਆਈ ਅਰ ਉਸਨੇ ਭੀ ਆਕੇ ਉਸੇ ਤਰ੍ਹਾਂ ਵਿਦਾ ਮੰਗੀ, ਉਸ ਨੂੰ ਭੀ ਸਾਹੂਕਾਰ ਨੇ ਜਾਨ ਦਾ ਕਾਰਨ ਪੁੱਛਿਆ ਜਿਸ ਦਾ ਉੱਤਰ ਉਸ ਨੇ ਭੀ ਏਹੋ ਦਿੱਤਾ ਕਿ ਜਿਸ ਜਗ੍ਹਾ ਦਾਰਿਦ੍ਰ ਹੈ ਉਸ ਜਗ੍ਹਾ ਲਛਮੀ ਦਾ ਰਹਨਾ ਅਸੰਭਵ ਹੈ ਦੂਸਰਾ ਜਦ ਭਾਗ ਭੀ ਨਾ ਰਹੇ ਫਿਰ ਅਭਾਗ ਪਾਸ ਮੈਂ ਕਿਸ ਤਰ੍ਹਾਂ ਰਹ ਸਕਦੀ ਹਾਂ, ਜਿਸ ਨੂੰ ਸਾਹੂਕਾਰ ਨੇ ਏਹੋ ਕਿਹਾ ਕਿ ਮੈਂ ਤੈਨੂੰ ਵੱਡੇ ਆਨੰਦ ਨਾਲ ਵਿਦਾ ਦੇਂਦਾ ਹਾਂ॥

ਫਿਰ ਜਦ ਤੀਜਾ ਪਹਿਰ ਆਇਆ ਤਦ ਜਸ਼ ਅਰਥਾਤ ਕੀਰਤੀ ਆਈ ਅਰ ਆਕੇ ਉਸੇ ਤਰ੍ਹਾਂ ਵਿਦਾ ਮੰਗੀ, ਸਾਹੂਕਾਰ ਨੇ ਉਸ ਨੂੰ ਪੁੱਛਿਆ ਕਿ ਤੈਨੂੰ ਕਿਆ ਦੁਖ ਹੈ ਜਿਸਦਾ ਉੱਤਰ ਉਸ ਨੇ ਇਹ ਦਿੱਤਾ ਕਿ ਮਹਾਰਾਜ ਆਪ ਨੇ ਘਰ ਵਿੱਚ ਦਾਰਿਦ੍ਰ ਲੈ ਆਂਦਾ ਹੈ ਜਿਸ ਤੇ ਆਪ ਪਾਸੋਂ ਭਾਗ ਅਤੇ ਲਛਮੀ ਭੀ ਚਲੇ ਗਏ ਹਨ, ਸੋ ਦਾਰਿਦ੍ਰੀ ਭਾਗ ਹੀਨ ਅਤੇ ਨਿਰਧਨ ਦੇ ਪਾਸ ਜਸ਼ ਕਦ ਰਹ ਸਕਦਾ ਹੈ, ਇਸ ਵਾਸਤੇ ਮੈਂ ਭੀ ਚਲਨਾ ਹਾਂ, ਸਾਹੂਕਾਰ ਨੇ ਉਸ ਨੂੰ ਕਿਹਾ ਕਿ ਮੈਂ ਵੱਡੀ ਖੁਸ਼ੀ ਨਾਲ ਤੈਨੂੰ ਜਾਨ ਦੀ ਆਗਿਆ ਦੇਂਦਾ ਹਾਂ॥

ਜਦ ਇਹ ਤਿੰਨੇ ਚਲੇ ਗਏ ਤਦ ਚੌਥੇ ਪਹਿਰ ਧਰਮ ਆਇਆ ਅਰ ਉਸੇ ਤਰ੍ਹਾਂ ਵਿਦਾ ਮੰਗੀ ਜਿਸ ਪਰ ਸਾਹੂਕਾਰ ਨੇ ਉਸ ਤੇ ਜਾਨ ਦਾ ਕਾਰਨ ਪੁੱਛਿਆ। ਜਿਸ ਦਾ ਉੱਤ੍ਰ ਉਸ ਨੇ ਇਹ ਦਿੱਤਾ ਕਿ ਆਪ ਨੇ ਦਾਰਿਦ੍ਰ ਰੱਖ ਲੀਤਾ ਹੈ ਜਿਸਤੇ ਭਾਗ, ਲਛਮੀ ਅਤੇ ਜਸ਼ ਆਪ ਨੂੰ ਤਿਆਗ ਗਏ ਹਨ ਇਸ ਵਾਸਤੇ ਅਭਾਗ ਨਿਰਧਨ ਅਪਜਸੀ ਅਤੇ ਦਾਰਿਦ੍ਰੀ ਪੁਰਖ ਪਾਸ ਧਰਮ ਕਦ ਰਹ ਸਕਦਾ ਹੈ ਜਿਸ ਤੇ ਮੈਂ ਭੀ ਜਾਣਾ ਚਾਹੁੰਦਾ ਹਾਂ। ਜਦ ਸਾਹੂਕਾਰ ਨੇ ਇਹ ਬਾਤ ਸੁਨੀ ਤਦ ਹੱਸਕੇ ਉੱਤ੍ਰ ਦਿੱਤਾ ਕਿ ਹੇ ਧਰਮ ਮੈਂ ਤਾਂ ਤੈਨੂੰ ਰੱਖਣਾ ਹੈ ਜਿਸ ਤੇ ਹੋਰ ਕਿਸੇ ਦੀ ਪਰਵਾਹ ਨਹੀਂ ਕੀਤੀ ਕਿਉਂਕਿ ਮੇਰਾ ਧਰਮ ਸਾ ਕਿ ਜੋ ਚੀਜ਼ ਕੋਈ ਨਾ ਖਰੀਦੇ ਉਸ ਨੂੰ ਮੈਂ ਖਰੀਦਾਂਗਾ ਸੋ ਇਹ ਦਾਰਿਦ੍ਰ ਕਿਸੇ ਨੇ ਨਾ ਖਰੀਦਿਆ ਜਿਸ ਤੇ ਮੈਂ ਅਪਨੇ ਧਰਮ ਨੂੰ ਰੱਖਣਾ ਸੋ ਜਦ ਮੈਂ ਸਭ ਸੰਸਾਰ ਦੇ ਪਦਾਰਥਾਂ ਦਾ ਤਿਆਗ ਕਰਕੇ ਤੈਨੂੰ ਰੱਖਣਾ ਹੈ ਫਿਰ ਕਿਆ ਤੈਨੂੰ ਇਹ ਭਾਉਂਦਾ ਹੈ ਜੋ ਮੈਨੂੰ ਛੱਡ ਜਾਏਂ॥

ਇਸ ਬਾਤ ਨੂੰ ਸੁਨਕੇ ਧਰਮ ਵੱਡਾ ਹੀ ਪ੍ਰਸੰਨ ਹੋਇਆ ਅਰ ਸਾਹੂਕਾਰ ਦਾ ਧੰਨਵਾਦ ਕਰਕੇ ਘਰ ਨੂੰ ਹੀ ਮੁੜਿਆ, ਪ੍ਰੰਤੂ ਉਹ ਤਿੰਨ ਅੱਗੇ ਖੜੇ ਧਰਮ ਨੂੰ ਉਡੀਕ ਰਹੇ ਸਨ ਪਰ ਜਦ ਉਹ ਨਾ ਆਇਆ ਤਦ ਉਨ੍ਹਾਂ ਨੇ ਦਰਯਾਫਤ ਕੀਤੀ ਕਿ ਉਸ ਨੇ ਸਾਹੂਕਾਰ ਦੇ ਪਾਲਨ ਕਰਨ ਪਰ ਉਥੇ ਹੀ ਰਹਨਾ ਮਨਜ਼ੂਰ ਕੀਤਾ ਹੈ, ਤਦ ਫਿਰ ਉਨ੍ਹਾਂ ਨੇ ਭੀ ਸੋਚਿਆ ਕਿ ਧਰਮ ਤੇ ਬਿਨਾਂ ਅਸੀਂ ਤਿੰਨੇ ਕਿਸੇ ਕੰਮ ਦੇ ਨਹੀਂ, ਜਿਸਤੇ ਪਹਿਲੇ ਉਸੇ ਤਰ੍ਹਾਂ ਭਾਗ ਆਏ ਅਰ ਸਾਹੂਕਾਰ ਤੇ ਘਰ ਜਾਨਦੀ ਆਗਿਆ ਮੰਗੀ ਜਿਸ ਪਰ ਉਸ ਨੇ ਕਿਹਾ ਕਿ ਤੁਸੀਂ ਤਾਂ ਮੈਨੂੰ ਦਾਰਿਦ੍ਰੀ ਜਾਨਕੇ ਛੱਡ ਗਏ ਸੋ ਫਿਰ ਹੁਨ ਕਿਉਂ ਆਏ ਹੋ ਜਿਸ ਦਾ ਉੱਤ੍ਰ ਉਨ੍ਹਾਂ ਨੇ ਇਹ ਦਿੱਤਾ ਕਿ ਮਹਾਰਾਜ ਜਿੱਥੇ ਧਰਮ ਉਥੇ ਹੀ ਅਸੀਂ ਰਹਾਂਗੇ, ਫਿਰ ਲਛਮੀ ਆਈ ਅਰ ਘਰ ਜਾਨਦੀ ਆਗਿਆ ਮੰਗੀ

ਜਿਸ ਪਰ ਉਸ ਨੂੰ ਭੀ ਬਾਦਸ਼ਾਹ ਨੇ ਪੁੱਛਿਆ ਕਿ ਤੂੰ ਕਿਉਂ ਖੜੀ ਹੈਂ ਉਸ ਨੇ ਭੀ ਇਹੋ ਕਿਹਾ ਕਿ ਮਹਾਰਾਜ ਜਿਥੇ ਧਰਮ ਉਥੇ ਮੈਂ ਰਹਾਂਗੀ, ਜਿਸਤੇ ਮਗਰੋਂ ਧਰਮ ਆਇਆ ਉਸਨੇ ਭੀ ਏਹੋ ਕਿਹਾ ਕਿ ਜਿਸ ਜਗ੍ਹਾ ਧਰਮ ਨਿਵਾਸ ਕਰਦਾ ਹੈ ਉਥੇ ਹੀ ਮੈਂ ਰਹਿੰਦਾ ਹਾਂ ਇਸ ਵਾਸਤੇ ਮੈਨੂੰ ਆਗਯਾ ਦੇਵੋ ਮੈਂ ਘਰ ਜਾਵਾਂ ਗੱਲ ਕਾਹਦੀ ਜੋ ਦਿਨ ਦੇ ਹੋਏ ਫੇਰ ਸਾਰੇ ਹੀ ਮੁੜਕੇ ਘਰ ਵਿੱਚ ਆ ਗਏ ॥

ਇਸ ਕਹਾਣੀ ਤੋਂ ਇਹ ਨਤੀਜਾ ਨਿਕਲਦਾ ਹੈ ਕਿ ਧਰਮ ਦੇ ਸਮਾਨ ਜਗਤ ਵਿਚ ਹੋਰ ਕੋਈ ਭੀ ਵਸਤੂ ਨਹੀਂ ਹੈ ਅਰ ਜਿਸ ਪਾਸ ਧਰਮ ਹੈ ਉਸ ਪਾਸ ਨੌਨਿਧਾਂ ਅਤੇ ਬਾਰਾਂ ਸਿਧਾਂ ਹਨ, ਅਰ ਜਿਸ ਵਿਚ ਧਰਮ ਨਹੀਂ ਹੈ ਉਸ ਪਾਸ ਕੁਛ ਭੀ ਨਹੀਂ ਹੈ। ਜਦ ਅਸੀਂ ਇਸ ਕਹਾਣੀ ਦੇ ਭਾਵ ਨੂੰ ਕੌਮਾਂ ਵੱਲ ਲਗਾਉਂਦੇ ਹਾਂ ਤਦ ਇਸ ਦਾ ਫਲ ਪ੍ਰਤੱਖ ਦੇਖਦੇ ਹਾਂ। ਪਹਿਲੇ ਈਸਾਈ ਕੌਮ ਜੋ ਧਰਮ ਪਰ ਪੱਕੀ ਹੈ ਇਸ ਨੇ ਇਸ ਧਰਮ ਦੇ ਹੀ ਪ੍ਰਤਾਪ ਨਾਲ ਇਤਨਾ ਅਰੂਜ ਪਾਇਆ ਹੈ, ਇਸੇ ਤਰ੍ਹਾਂ ਮੁਸਲਮਾਨ ਕੌਮ ਨੇ ਭੀ ਆਪਣੇ ਧਰਮ ਨੂੰ ਅੱਛੀ ਤਰ੍ਹਾਂ ਨਾਲ ਦ੍ਰਿੜ੍ਹ ਰੱਖਯਾ ਹੈ ਜਿਸ ਤੇ ਇਸ ਨੇ ਭੀ ਅਪਨੀ ਵਡਿਆਈ ਕੁਛ ਘੱਟ ਹਾਸਲ ਨਹੀਂ ਕੀਤੀ, ਇਸੇ ਤਰ੍ਹਾਂ ਜਿਤਨਾ ਚਿਰ ਖਾਲਸਾ ਕੌਮ ਅਪਨੇ ਧਰਮ ਵਿਚ ਪੱਕੀ ਰਹੀ ਉਤਨਾ ਚਿਰ ਇਸ ਦਾ ਸਤਾਰਾ ਬੁਲੰਦ ਰਿਹਾ, ਅਰ ਇਸਨੇ ਦੀਨੀ ਅਤੇ ਦੁਨਿਆਵੀ ਕੰਮ ਨੂੰ ਸਭ ਤੇ ਵਧ ਵਧਕੇ ਕੀਤਾ ਪਰੰਤੂ ਜਦ ਤੇ ਇਸ ਕੌਮ ਨੇ ਧਰਮ ਦਾ ਪੱਲਾ ਛੱਡ ਦਿੱਤਾ ਤਦ ਤੋਂ ਹੀ ਇਸ ਦੇ ਸੰਸਾਰਕ ਅਤੇ ਪਰਮਾਰਥਕ ਸੁਖਾਂ ਦਾ ਨਾਸ਼ ਹੋ ਗਿਆ ਜਿਸ ਤੋਂ ਇਹ ਕੌਮ ਧਰਮ ਤੇ ਪਤਿਤ ਹੋਨੇ ਦੇ ਕਾਰਨ ਦਿਨੋਂ ਦਿਨ ਅਧੋਗਤੀ ਨੂੰ ਜਾ ਰਹੀ ਹੈ ਅਰ ਆਸ਼ਾ ਪੈਂਦੀ ਹੈ ਕਿ ਜੇ ਇਸ ਨੇ ਅਪਨੇ ਤਾਈਂ ਨਾ ਸੰਭਾਲਿਆ ਅਤੇ ਧਰਮ ਤੇ ਇਸੀ ਤਰ੍ਹਾਂ ਗਿਰਦੀ ਰਹੀ ਤਦ ਜੋ ਰਹੀ ਸਹੀ ਭੀ ਗਿੱਲ ਸੁੱਕ ਜਾਏਗੀ, ਇਸ ਵਾਸਤੇ ਐ ਖਾਲਸਾ ਪੰਥ ਦੇ ਪਿਆਰੇ ਸੱਜਨ ਜਨੋਂ ਆਪ ਯਾਦ ਕਰੋ ਉੱਪਰਲੀ ਕਹਾਣੀ ਦੇ ਭਾਵ ਪਰਜ ਨੂੰ ਅਰ ਧਾਰਨ ਕਰੋ ਧਰਮ ਨੂੰ ਜਿਸ ਤੇ ਤੁਸੀਂ ਸੰਸਾਰ ਪਰ ਹੋਰਨਾਂ ਕੌਮਾਂ ਦੇ ਸਮਾਨ ਸੁਭਾਗ ਹੋਕੇ ਰਹੋ। ਆਸ਼ਾ ਹੈ ਜੋ ਸਾਡੇ ਖਾਲਸਾ ਭਾਈ ਇਸ ਮਜ਼ਮੂਨ ਪਰ ਜ਼ਰੂਰ ਹੀ ਖਿਆਲ ਕਰਨ ਗੇ ॥

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

ਇਸ ਸੰਸਾਰ ਦੇ ਪ੍ਰਾਣੀ ਆਪਣੇ ਮਨੋਰਥ ਦੇ ਪੂਰੇ ਕਰਨੇ ਵਾਸਤੇ ਕਈਆਂ ਦੇਵੀ ਦੇਵਤਿਆਂ ਮੱਖਰਾਂ ਅਤੇ ਮਕਬਰਿਆਂ ਤੋਂ ਸਹੈਤਾ ਮੰਗਦੇ ਹਨ ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਐਸੇ ਅਗਯਾਨੀ ਪੁਰਖਾਂ ਨੂੰ ਏਹ ਉਪਦੇਸ਼ ਕਰਦੇ ਹਨ ਕਿ ਹੇ ਸੱਜਣ ਪੁਰਸ਼ੋ ਅਕਾਲਪੁਰਖ ਦੇ ਨਾਮ ਤੋਂ ਬਿਨਾਂ ਹੋਰ ਕੋਈ ਐਸਾ ਸਹਾਇਕ ਨਹੀਂ ਜੋ ਸਦਾ ਤੁਹਾਡੇ ਸੰਗ ਰਹਕੇ ਸੱਚਾ ਸਹਾਇਕ ਕਹਾਵੇ, ਯਥਾ:—

"ਸਿਰੀਰਾਗੁ ਮਹਲਾ ੫ ॥

ਨਾਮੁ ਧਿਆਏ ਸੋ ਸੁਖੀ ਤਿਸੁ ਮੁਖੁ ਊਜਲੁ ਹੋਇ। ਪੂਰੇ ਗੁਰ ਤੇ ਪਾਈਐ ਪਰਗਟੁ ਸਭਨੀ ਲੋਇ॥ ਸਾਧ ਸੰਗਤਿ ਕੈ ਘਰਿ ਵਸੈ ਏਕੋ ਸੱਚਾ ਸੋਇ ॥ ੧ ॥ ਮੇਰੇ ਮਨ ਹਰਿ ਹਰਿ ਨਾਮੁ ਧਿਆਇ॥ ਨਾਮੁ ਸਹਾਈ ਸਦਾ ਸੰਗਿ ਆਗੈ ਲਏ ਛਡਾਇ॥ ੧॥ ਰਹਾਉ ॥ ਦੁਨੀਆ ਕੀਆ ਵਡਿਆਈਆ ਕਵਨੈ ਆਵਹਿ ਕਾਮਿ। ਮਾਇਆ ਕਾ ਰੰਗੁ ਸਭੁ ਫਿਕਾ ਜਾਤੋ ਬਿਨਸਿ ਨਿਦਾਨਿ। ਜਾ ਕੈ ਹਿਰਦੈ ਹਰਿ ਵਸੈ ਸੋ ਪੂਰਾ ਪਰਧਾਨੁ ॥ ੨ ॥ ਸਾਧੂ ਕੀ ਹੋਹੁ ਰੇਣੁਕਾ ਅਪਣਾ ਆਪੁ ਤਿਆਗਿ। ਉਪਾਵ ਸਿਆਣਪ ਸਗਲ ਛਡਿ ਗੁਰ ਕੀ ਚਰਣੀ ਲਾਗੁ॥ ਤਿਸਹਿ ਪਰਾਪਤਿ ਰਤਨੁ ਹੋਇ ਜਿਸੁ ਮਸਤਕਿ ਹੋਵੈ ਭਾਗੁ॥ ੩ ॥ ਤਿਸੈ ਪਰਾਪਤਿ ਭਾਈਹੋ ਜਿਸੁ ਦੇਵੈ ਪ੍ਰਭੁ ਆਪਿ। ਸਤਿਗੁਰ ਕੀ ਸੇਵਾ ਸੋ ਕਰੇ ਜਿਸੁ ਬਿਨਸੈ ਹਉਮੈ ਤਾਪੁ। ਨਾਨਕ ਕਉ ਗੁਰੁ ਭੇਟਿਆ ਬਿਨਸੇ ਸਗਲ ਸੰਤਾਪ॥੪॥੬॥੭੬॥"

ਇਸ ਪਵਿੱਤ੍ਰ ਸ਼ਬਦ ਦਾ ਭਾਵ ਏਹ ਹੈ ਕਿ ਜੋ ਪ੍ਰੇਮੀ ਜਨ ਅਕਾਲ ਪੁਰਖ ਦੇ ਨਾਮ ਦਾ ਅਰਾਧਨ ਕਰਦੇ ਹਨ ਉਹ ਇਸ ਲੋਕ ਵਿਚ ਆਨੰਦ ਰਹਿੰਦੇ ਹਨ ਅਤੇ ਅੱਗੇ ਉਨ੍ਹਾਂ ਦੇ ਮੁਖ ਉੱਜਲ ਹੁੰਦੇ ਹਨ, ਕਿਉਂਕਿ ਇਹ ਨਾਮ ਜੋ ਪੂਰੇ ਗੁਰਾਂ ਤੋਂ ਮਿਲਦਾ ਹੈ ਏਹ ਇਕ ਐਸਾ ਪਦਾਰਥ ਹੈ ਜੋ ਸਾਰੇ ਲੋਇ ਅਰਥਾਤ ਚੌਦਾਂ ਲੋਕਾਂ ਵਿਚ ਹੀ ਪ੍ਰਗਟ ਹੈ, ਇਸਤੇ ਬਿਨਾ ਜੋ ਮਹਾਤਮਾਂ ਦੀ ਸੰਗਤ ਕਰਨੇ ਵਾਲੇ ਹਨ ਉਨ੍ਹਾਂ ਦੇ ਹਿਰਦੇ ਰੂਪੀ ਘਰ ਵਿਚ ਉਹ ਇੱਕ ਅਤੇ ਸੱਚਾ ਪ੍ਰਮਾਤਮਾ ਨਿਵਾਸ ਰਖਦਾ ਹੈ, ਹੇ ਮੇਰੇ ਮਨ ਤੂੰ ਐਸੇ ਈਸ਼੍ਵਰ ਦੇ ਨਾਮ ਦਾ ਅਰਾਧਨ ਕਰ ਜਿਸਨੇ ਸਾਰੇ ਸੰਸਾਰ ਨੂੰ ਹਰਾ ਭਰਾ ਕਰ ਰਖਯਾ ਹੈ, ਕਿਉਂਕਿ ਉਸ ਸੱਚੇ ਪਾਤਸ਼ਾਹ ਦਾ ਨਾਮ ਐਸਾ ਸਹਾਇਕ ਹੈ ਜੋ ਸਦੀਵ ਇਸ ਜੀਵ ਦੇ ਸੰਗ ਰਹਿੰਦਾ ਹੈ ਅਰ ਸਰੀਰ ਦੇ ਵਿਨਸ਼ਜਾਣ ਦੇ ਮਗਰੋਂ ਅਨੇਕ ਤਰ੍ਹਾਂ ਦੇ ਕਸ਼ਟਾਂ ਤੇ ਛੁਟਕੇ ਸਚਖੰਡ ਵਿਚ ਲੈ ਜਾਂਦਾ ਹੈ ॥

ਹੇ ਜੀਵ ਜਿਨ੍ਹਾਂ ਲੌਕਕ ਵਡਿਆਈਆਂ ਦੀ ਖਾਤਰ ਤੂੰ ਉਸ ਸੱਚੇ ਪਾਤਸ਼ਾਹ ਪਾਸੋਂ ਬੇਮੁਖ ਹੋ ਰਿਹਾ ਹੈਂ ਏਹ ਭਲਾ ਤੇਰੇ ਕਿਸ ਕੰਮ ਔਣਗੀਆਂ? ਕਿਉਂਕਿ ਏਹ ਜਿਤਨੇ ਮਾਇਕ ਪਦਾਰਥ ਹਨ ਸਮਾਂ ਪਾਕੇ ਸਾਰੇ ਵਿਨਸ ਜਾਣੇ ਵਾਲੇ ਹਨ, ਪਰੰਤੂ ਜਿਨ੍ਹਾਂ ਸੱਜਣ ਪੁਰਖਾਂ ਦੇ ਹਿਰਦੇ ਵਿਖੇ ਅਕਾਲ ਪੁਰਖ ਵਸਦਾ ਹੈ ਉਹ ਪੂਰੇ ੨ ਅਮੀਰ ਹੁੰਦੇ ਹਨ ॥

ਹੇ ਜੀਵ ਇਸ ਵਾਸਤੇ ਤੂੰ ਹੰਕਾਰ ਨੂੰ ਛੱਡਕੇ ਮਹਾਤਮਾ ਪੁਰਖਾਂ ਦੀ ਧੂੜ ਬਣ ਜਾ, ਜਿਕਰ ਧੂੜ ਨਿਮਾਣੀ ਹੋਕੇ ਸਾਰਿਆਂ ਦੇ ਪੈਰਾਂ ਹੇਠ ਨਵਾਸ ਰਖਦੀ ਹੈ ਏਸੇ ਤਰ੍ਹਾਂ ਤੂੰ ਭੀ ਆਪਣੀਆਂ ਚਾਲਾਕੀਆਂ ਅਤੇ ਸਿਆਣਪਾਂ ਨੂੰ ਛੱਡਕੇ ਸਤਗੁਰਾਂ ਦੀ ਸਰਣ ਗ੍ਰਹਣ ਕਰ, ਕਿਉਂਕਿ ਏਹ ਨਾਮ ਰੂਪੀ ਰਤਨ ਉਨ੍ਹਾਂ ਸੁਭਾਗਨ ਪੁਰਖਾਂ ਨੂੰ ਹੀ ਪ੍ਰਾਪਤ ਹੁੰਦਾ ਹੈ ਜਨ੍ਹਾਂ ਦੇ ਉਗ੍ਰ ਭਾਗ ਹੋਣ ॥

ਹੇ ਭਾਈ ਪਿਆਰਿਓ! ਏਹ ਮਹਾਤਮਾਂ ਦੀ ਸਤਸੰਗਤ ਅਤੇ ਅਕਾਲ ਪੁਰਖ ਦਾ ਅਰਾਧਨ ਉਨ੍ਹਾਂ ਪੁਰਖਾਂ ਨੂੰ ਹੀ ਪ੍ਰਾਪਤ ਹੁੰਦਾ ਹੈ ਜਿਨ੍ਹਾਂ ਪਰ ਉਹ ਕ੍ਰਿਪਾ ਦ੍ਰਿਸ਼ਟੀ ਕਰਕੇ ਆਪ ਬਖਸ਼ਦਾ ਹੈ, ਅਰ ਸਤਿਗੁਰਾਂ ਦੀ ਚਰਣ ਵਿਚ ਜਾਕੇ ਸੇਵਾ ਵੀ ਉਹ ਕਰਦੇ ਹਨ ਜਿਨ੍ਹਾਂ ਦੇ ਵਿੱਚੋਂ ਹੰਕਾਰ ਰੂਪੀ ਤਾਪ ਨਿਕਲ ਗਿਆ ਹੋਵੇ ਇਸ ਵਾਸਤੇ ਸ੍ਰੀ ਗੁਰੂ ਜੀ ਮਹਾਰਾਜ ਕਥਨ ਕਰਦੇ ਹਨ ਹੇ ਅਕਾਲਪੁਰਖ ਤੇਰੀ ਕ੍ਰਿਪਾ ਨਾਲ ਸਾਨੂੰ ਸਤਿ ਗੁਰਾਂ ਦੀ ਪ੍ਰਾਪਤੀ ਹੋਈ ਹੈ ਜਿਨ੍ਹਾਂ ਦੀ ਕ੍ਰਿਪਾ ਨਾਲ ਸਾਡੇ ਸਾਰੇ ਸ਼ੋਕ ਜੋ ਤਾਪ ਦੀ ਤਰ੍ਹਾਂ ਕਸ਼ਟ ਦੇਣੇ ਵਾਲੇ ਸਨ ਨਸ਼ਟ ਹੋਗਏ ਹਨ ॥

ਕਿਆ ਉਸ ਪਵਿੱਤ੍ਰ ਸ਼ਬਦ ਦੇ ਵਿਚਾਰਨ ਵਾਲੇ ਭਾਈ ਭੀ ਅਕਾਲ ਪੁਰਖ ਦੇ ਨਾਮ ਤੋਂ ਛੁਟ ਹੋਰ ਕਿਸੇ ਦੂਸਰੇ ਨੂੰ ਆਪਣਾ ਸਹਾਇਕ ਬਨਾਉਣਗੇ?

—x—

## ਭਾਈ ਬੋਤਾ ਸਿੰਘ ਦੀ ਸ਼ਹੀਦੀ

ਦਵੈਯਾ—ਧੰਨ ਧੰਨ ਉਹ ਸਿੰਘ ਸੂਰਮੇਂ ਸਿਦਕੀ ਐਸੇ ਪੂਰੇ । ਜਾਨਾਂ ਦੇਂਦੇ ਧਰਮ ਵਾਸਤੇ ਰੈਂਚਕ ਨਾ ਮਨ ਝੂਰੇ ॥ ਨਾਮ ਗੁਰੂ ਦੇ ਉਪਰ ਸੀ ਜਿਨ ਆਪਣੇ ਸੀਸ ਘੁਮਾਏ । ਉਕਵ ਨੂੰ ਲੈ ਜਸ ਇਸ ਜਗ ਤੇ ਗੁਰਪੁਰ ਵਿੱਚ ਸਿਧਾਏ ॥ ੧ ॥ ਕੀਤੇ ਕੰਮ ਉਨ੍ਹਾਂ ਨੇ ਜੋਈ ਏਸ ਜਹਾਨ ਵਿੱਚ ਆਕੇ । ਦੀਨ ਅਤੇ ਦੁਨੀਆਂ ਦੀ ਖਾਤਰ ਜਸ ਦਾ ਡੰਕ ਬਜਾਕੇ ॥ ਸਿਦਕ ਉਨ੍ਹਾਂ ਦੇ ਜਗ ਵਿੱਚ ਰੌਸ਼ਨ ਸਦਾ ਅਟਲ ਪਿਆਰੇ । ਧਰਮ ਵਾਸਤੇ ਜਿਨਨੇ ਆਪਨੇ ਤਨ ਮਨ ਧਨ ਸਭ ਵਾਰੇ ॥ ੨ ॥ ਕਰੀ ਕਮਾਈ ਉਨ੍ਹਾਂ ਸੂਰਮਿਆਂ ਮਗਰੋਂ ਮੂਲੀ ਖਾਵੇਂ । ਸੌ ੨ ਕੇਹਾ ਧਰਮ ਕਰਮ ਥੋਂ ਨੱਸੇ ਹਨ ਜਾਂਦੇ ॥ ਰਹਤ ਬਹਤ ਨੂੰ ਦੇਣੀ ਤਲੰ-ਜਲ ਬਦ ਕਰਮਾਂ ਵਿੱਚ ਪੈਂਦੇ । ਉਕਵ ਨੂੰ ਹਨ ਜਾਂਦੇ ਏਥੋਂ ਕਾਲਖ ਟਿੱਕਾ ਲੈਕੇ ॥ ੩ ॥ ਗੁਰਬਾਣੀ ਤੋਂ ਬੇਮੁਖ ਹੋਕੇ ਸੱਸੀ ਪੁੰਨੂ ਗਾਵਨ ਤੁਖਤਾ ਦੀ ਉਹ ਛੱਡ ਜਾਤ੍ਰਾ ਗੰਗਾ ਵੱਲ ਉਠ ਧਾਵਨ ॥ ਛੱਡ ਗੁਰੂ ਦੀ ਦੇਗ ਪਿਆਰੀ ਸਰਵਰ ਰੋਟ ਪਕਾਵੇ । ਸਿੱਖਾਂ ਨੂੰ ਨਾ ਦੇਨ ਕੜਾਹੀ ਭੈਰੋਂ ਸ੍ਵਾਨ ਰਜਾਵੇ ॥ ੪ ॥ ਛੱਡ ਸ਼ਹੀਦਾਂ ਅਤੇ ਮੁਕਤਿਆਂ ਹਨੂਮਾਨ ਨੂੰ ਮੰਨਣ । ਵਿਚ ਸਰਾਧਾਂ ਕਾਉਂ ਬਾਪ ਕਰ ਸਿੱਖੀ ਭਾਂਡਾ ਭੰਨਣ ॥ ਧਰਮਸਾਲ ਵਿੱਚ ਭੁੱਲ ਨ ਜਾਵੇ ਠਾਕਰਦੁਆਰੇ ਜਾਕੇ । ਪੱਥਰ ਅੱਗੇ ਸੀਸ ਨਿਵਾਉਣ ਘੰਟੇ ਖੂਬ ਬਜਾਕੇ ॥ ੫ ॥ ਪਾਇ ਰੌਧਰਾਂ ਅਤੇ ਜਗੀਰਾਂ ਦਸਮ ਗੁਰੂ ਦੀਆਂ ਦਾਤਾਂ । ਛੱਡ ਉਨ੍ਹਾਂ ਦੇ ਪਰ-ਉਪਕਾਰਾਂ ਆਇ ਵੜੇ ਮੁੜ ਖਾਤਾਂ । ਸਿੱਖਾਂ ਦੇ ਜਲਸੇ ਉਹ ਸੁਣਕੇ ਦੂਰੋਂ ਨੱਕ ਚੜ੍ਹਾਂਦੇ ॥ ਕੰਜਰ ਡੂਮ ਕਲਾਲ ਖਾਨੇਂ ਜਾਂਦੇ ਨਾ ਸ਼ਰਮਾਂਦੇ ॥ ੬ ॥

—o—

## ਨੀਤੀ ਬਚਨ

ਦੋਹਿਰਾ

ਬਰਖਾ ਬਿਅਰਥ ਸਮੁੰਦ੍ਰ ਮੇਂ ਧਨੀ ਪੁਰਖ ਕੋ ਦਾਨ । ਭੋਜਨ ਬਿਅਰਥ ਤ੍ਰਿਪਤ ਕੋ ਦਿਨ ਮੇਂ ਦੀਪ ਜਲਾਨ ॥

ਇਸ ਨੀਤੀ ਬਚਨ ਦਾ ਭਾਵ ਇਹ ਹੈ ਕਿ ਜੈਸੇ ਸਮੁੰਦ੍ਰ ਜੋ ਬੇਓੜਕ ਪਾਣੀ ਰੱਖਦਾ ਹੈ ਜੇ ਉਸ ਵਿੱਚ ਬੱਦਲਾਂ ਨੇ ਜਾਕੇ ਮੀਂਹ ਵਰ-ਸਾਯਾ ਤਾਂ ਕਿਸ ਅਰਥ ਅਰ ਜਿਸ ਪੁਰਖ ਪਾਸ ਪਹਿਲੇ ਹੀ ਇਤਨਾ ਧਨ ਹੋਵੇ ਜੋ ਉਸ ਦੇ ਫਕਣ ਫਕਾਉਣ ਤੇ ਵਧਕੇ ਹੈ ਉਸ ਨੂੰ ਜੋ ਦਾਨ ਦਿੱਤਾ ਜਾਵੇ ਤਾਂ ਨਕੰਮਾ ਹੈ ਅਰ ਜੋ ਅੱਗੇ ਨਾਨਾਂ ਪਰਕਾਰ ਦੇ ਭੋਜਨ ਛਕ ਕੇ ਤ੍ਰਿਪਤ ਹੋ ਰਿਹਾ ਹੋਵੇ ਜੇ ਉਸ ਨੂੰ ਕੋਈ ਹੋਰ ਪ੍ਰਸ਼ਾਦਾ ਛਕਾਵੇ ਤਾਂ ਉਹ ਉਸ ਵਾਸਤੇ ਕੋਈ ਫੈਦਾ ਮੰਦ ਨਹੀਂ ਹੁੰਦਾ, ਇਸੀ ਪਰਕਾਰ ਜੋ ਦੀਵਾ ਦਿਨ ਵੇਲੇ ਜਦੋਂ ਕਿ ਸੂਰਜ ਦੀ ਪੂਰੀ ੨ ਰੌਸ਼ਨੀ ਹੋਵੇ ਜਗਾਇਆ ਜਾਵੇ ਉਹ ਭੀ ਕਿਸੀ ਕਾਰਜ ਨਹੀਂ ਆਉਂਦਾ ॥

## ਇਕਨਾਂ ਮੱਤ ਖੁਦਾ ਦੀ ਇਕਨਾਂ ਸਿੱਖ ਲਈ

ਸਭ ਤੋਂ ਪਹਿਲੇ ਜਦੋਂ ਅਸੀਂ ਹਿੰਦੂਆਂ ਵੱਲ ਵੇਖਦੇ ਹਾਂ ਤਾਂ ਕਿਆ ਪਾਉਂਦੇ ਹਾਂ ਕਿ ਏਹ ਲੋਕ ਆਪਣੇ ਧਰਮ ਵਿੱਚ ਐਸੇ ਪੱਕੇ ਹਨ ਕਿ ਹਿੰਦੂਆਂ ਤੋਂ ਬਿਨਾਂ ਬਾਕੀਆਂ ਨੂੰ ਪਤਤ ਯਾ ਮਲੇਛ ਸਮਝਦੇ ਹਨ, ਜੋ ਪੁੰਨ ਦਾਨ ਭੀ ਕਰਨ ਤਾਂ ਆਪਣੇ ਮਜ਼ਹਬ ਤੇ ਬਿਨਾ ਕਿਸੇ ਹੋਰ ਮਜ਼ਹਬ ਦੇ ਮਸਲਨ ਮੁੱਲਾਂ ਅਤੇ ਪਾਦਰੀ ਆਦਿਕਾਂ ਨੂੰ ਨਹੀਂ ਦਿੰਦੇ ਸਗੋਂ ਉਨ੍ਹਾਂ ਦੀ ਦ੍ਰਿਸ਼ਟੀ ਗੋਚਰ ਕਰਨਾ ਭੀ ਪਾਪ ਜਾਣਦੇ ਹਨ ॥

ਦੂਸਰੇ ਰਹੇ ਇਸਾਈ ਏਹ ਤਾਂ ਈਸਾਮਸੀਹ ਅਤੇ ਉਸਦੀਆਂ ਭੇਡਾਂ ਤੋਂ ਬਿਨਾਂ ਕਿਸੇ ਨੂੰ ਕੁਛ ਸਮਝਦੇ ਹੀ ਨਹੀਂ, ਅਤੇ ਸੁਆਏ ਇਸਾਈ ਦੇ ਪੰਡਤ ਯਾ ਮੁੱਲਾਂ ਨੂੰ ਦਾਨ ਯਾ ਕਿਸੇ ਤਰ੍ਹਾਂ ਦੇਣਾ ਅੱਛਾ ਨਾਹੀਂ ਜਾਣਦੇ ਹਨ ॥

ਤੀਸਰੇ ਮੁਸਲਮਾਨਾਂ ਦਾ ਤਾਂ ਕਹਣਾ ਹੀ ਕਿਆ ਹੈ ਏਹ ਲੋਕ ਤਾਂ ਐਸੇ ਪੱਕੇ ਹਨ ਕਿ ਭਾਵੇਂ ਏਨ੍ਹਾਂ ਨੂੰ ਮੌਲਵੀ ਦਿਲੋਂ ਬਣਾਕੇ ਭੀ ਸੁਣਾਵੇ ਪਰ ਜੇ ਇਤਨਾ ਕਹ ਦੇਵੇ ਕਿ ਏਹ ਹੁਕਮ ਹਜ਼ਰਤ ਦਾ ਮੋਮਨਾਂ ਵਾਸਤੇ ਹੈ ਉਸਦੇ ਵਾਸਤੇ ਜਾਨ ਤਕ ਦੇਣੇ ਨੂੰ ਤ੍ਯਾਰ ਹੋ ਜਾਂਦੇ ਹਨ, ਜਿਸਦਾ ਨਮੂਨਾ ਅਸੀਂ ਆਪਣੀ ਅੱਖੀਂ ਵੇਖਯਾ ਹੋਯਾ ਪਾਠਕਾਂ ਨੂੰ ਦਸਦੇ ਹਾਂ ਕਿ ਇੱਕ ਪਿੰਡ ਵਿੱਚ ਜੋ ਸੱਯਦਾਂ ਦਾ ਅਰ ਹਿੰਦੂਆਂ ਦਾ ਸਾਂਝਾ ਸੀ ਮੁਸਲਮਾਨ ਵਾਹਜ਼ ਕਰਨੇ ਵਾਲਾ ਨਾਗਾ ਉਸਨੇ ਆਪਣੀ ਵਾਹਜ਼ ਵਿੱਚ ਆਖਯਾ " ਕਿ ਐ ਮੋਮਨੋਂ ਖੁਦਾ ਸ਼ਰਾ ਵਿੱਚ ਫ਼ਰਮਾਂਦਾ ਹੈ ਜਿਸਨੇ ਦੀਨੇ ਇਸਲਾਮ ਕਬੂਲ ਨਹੀਂ ਕੀਤਾ ਅਰ ਸ਼ਰਾ ਸੁੰਨਤ ਅਤੇ ਨਮਾਜ਼ ਰੋਜ਼ੇ ਦਾ ਪਾਬੰਦ ਨਹੀਂ ਹੈ ਓਹ ਕਾਫ਼ਰ ਹੈ ਅਤੇ ਉਸ ਨਾਲ ਕਲਾਮ ਕਰਨਾ ਭੀ ਹਰਾਮ ਹੈ ਬਲਕਿ ਉਹ ਭੀ ਕਾਫ਼ਰ ਹੀ ਸਮਝੇ ਜਾਣਗੇ ਜੋ ਕਾਫ਼ਰਾਂ ਨਾਲ ਕਿਸੇ ਤਰ੍ਹਾਂ ਦਾ ਮੇਲ ਕਰਨਗੇ ਇਸ ਵਾਹਜ਼ ਨੇ ਉਨ੍ਹਾਂ ਮੁਸਲਮਾਨਾਂ ਪਰ ਇਤਨਾ ਅਸਰ ਕੀਤਾ ਕਿ ਉਥੋਂ ਦੇ ਸਾਰੇ ਮੁਸਲਮਾਨਾਂ ਨੇ ਅੱਗੇ ਵਾਸਤੇ ਸੁਆਏ ਮੁਸਲਮਾਨਾਂ ਤੋਂ ਵਰਤਾਉ ਛੱਡ ਦਿੱਤਾ, ਜ਼ਿਆਦਾ ਲਿਖਣ ਦੀ ਜ਼ਰੂਰਤ ਨਹੀਂ ਆਪ ਇਤਨੇ ਨਾਲ ਹੀ ਸਮਝ ਸੱਕਦੇ ਹੋ ਕਿ ਏਹ ਲੋਕ ਆਪਣੇ ਧਰਮ ਵਿਚ ਕੈਸਾ ਵਿਸ਼ਵਾਸ ਰੱਖਦੇ ਹਨ ਕਦੇ ਆਪਨੀ ਸ਼ਾਦੀ ਮਰਨੇ ਅਤੇ ਹੋਰ ਕਿਸੇ ਕਾਰਜ ਪੁਰ ਬ੍ਰਾਹਮਣ ਯਾ ਪਾਦ-ਰੀਆਂ ਨੂੰ ਨਹੀਂ ਮੁੱਲਾਂ ਨੂੰ ਦੇਣਾ ਮੁਨਾਸਬ ਜਾਣਦੇ ਹਨ ॥

ਹੁਣ ਰਿਹਾ ਚੌਥਾ ਖਾਲਸਾ ਪੰਥ ਜਿਸਦੇ ਮੰਨਣ ਵਾਲਿਆਂ ਨੂੰ ਏਨੀ ਭੀ ਖਬਰ ਨਹੀਂ ਹੈ ਕਿ ਸਾਡਾ ਧਰਮ ਕੀ ਹੈ ਅਰ ਸਾਨੂੰ ਕੀ ਕੁਛ ਕਰਨਾ ਚਾਹੀਦਾ ਹੈ ਕਿੰਤੂ ਏਹ ਬਿਲ-ਕੁਲ ਭੁੱਲੇ ਜਾ ਰਹੇ ਹਨ ਜਿਸ ਤੇ ਸਾਡੇ ਖਾਲਸਾ ਜੀ ਉਹ ਹਨ ਜਿਨ੍ਹਾਂ ਵਾਸਤੇ ਆਖਦੇ ਹਨ ਕਿ " ਇਕਨਾ ਦਿੱਤੀ ਮੂਲ ਨ ਔਂਦੀ ਪੱਥਰ ਲੀਕ ਖਈ " ਸਾਮ੍ਹਣੇ ਵੇਖਦੇ ਹਨ ਇੱਕ ਮਜ਼ਹਬ ਦੇ ਲੋਕ ਦੂਸਰੇ ਮਜ਼ਹਬਾਂ ਨਾਲ ਕਿਸੇ ਕਿਸਮ ਦਾ ਵਰਤਾਉ ਨਹੀਂ ਰਖਦੇ ਪ੍ਰੰਤੂ ਏਹ ਸਾਮ੍ਹਣੇ ਵੇਖਕੇ ਭੀ ਨਹੀਂ ਸਮਝਦੇ ਜੋ ਕੁਛ ਖੱਟ ਕਮਾਉਂਦੇ, ਪੈਦਾ ਕਰਦੇ ਹਨ ਉਹ ਅੰਨ-ਮਤੀ ਬ੍ਰਾਹਮਣ ਅਤੇ ਪੀਰ ਖਾਨਿਆਂ ਦੇ ਮੁੱਲਾਂ ਯਾ ਮਜੌਰਾਂ ਦੀ ਭੇਟਾ ਹੀ ਕਰਦੇ ਜਾਂਦੇ ਹਨ ਇਤਨਾ ਨਹੀਂ ਸੋਚਦੇ ਕਿ ਜਦੋਂ ਉਹ ਸਾਡੇ ਭਾਈਆਂ ਯਾ ਗ੍ਰੰਥੀਆਂ ਨੂੰ ਨਹੀਂ ਦਾਨ ਦਿੰਦੇ ਅਸੀਂ ਕਿਉਂ ਦੇਈਏ, ਕਿਆ ਆਪਨੇ ਕਦੇ ਕਿਸੇ ਹੋਰ ਮਜ਼ਹਬ ਦੇ ਆਦਮੀ ਨੂੰ ਖਾਲਸਾ ਰੀਤੀ ਅਨੁਸਾਰ ਭਾਈਆਂ ਪਾਸੋਂ ਆਨੰਦ ਪੜ੍ਹਾਉਂਦੇ ਯਾ ਹੋਰ ਕੋਈ ਕਾਰਜ ਗੁਰਮਤ ਅਨੁਸਾਰ ਕਰਾਉਂਦੇ ਅਥਵਾ ਪੰਜਾਂ ਕਕਿਆਂ ਦੀ ਰਹਿਤ ਰਖਦੇ ਦੇਖਯਾ ਹੈ ? ਜਦੋਂ ਉਹ ਅੰਨਮਤੀ ਲੋਕ ਸਾਡੀ ਰੀਤੀ ਨਹੀਂ ਕਰਦੇ ਤਾਂ ਸਾਨੂੰ ਉਨ੍ਹਾਂ ਵੱਲ ਵੇਖਕੇ ਉਨ੍ਹਾਂ ਪਾਸੋ ਹੀ ਸਿੱਖਯਾ ਲੈਣੀ ਚਾਹੀਦੀ ਹੈ ਅਰ

ਅੰਨਮਤੀ ਰਾਹੋਰਸਮ ਜੋ ਸਾਨੂੰ ਖੁਰਕ ਦੀ ਬੀਮਾਰੀ ਵਾਂਗੂੰ ਸੰਗ ਦੇਖਣੇ ਲਗੀ ਹੋਈ ਹੈ ਹੁਣ ਛੱਡਣੀ ਚਾਹੀ ਦੀ ਹੈ॥

ਅਸੀਂ ਪੰਥ ਹਿਤੈਸ਼ੀਆਂ ਅੱਗੇ ਅਤੀ ਅਧੀਨਗੀ ਨਾਲ ਨਵੇਦਨ ਕਰਦੇ ਹਾਂ ਕਿ ਆਪ ਅੰਨਮਤੀਆਂ ਵੱਲ ਹੀ ਦੇਖੋ ਕਿ ਉਹ ਕੈਸੇ ਪੱਕੇ ਹਨ ਤੁਹਾਡੀ ਕੋਈ ਮਰਯਾਦਾ ਨਹੀਂ ਕਰਦੇ ਫੇਰ ਆਪ ਕਿਉਂ ਉਨ੍ਹਾਂ ਦੀ ਕਰਦੇ ਹੋ ਆਓ ਜਾਗੋ ਅਰ ਧਾਰਣ ਕਰੋ ਅਪਨੇ ਸਿੱਖਾਂ ਵਾਲੇ ਪੰਥ ਨੂੰ ਅਰ ਛੱਡ ਦੇਵੋ ਹਿੰਦੂਆਂ ਵਾਲੀ ਗੁਲਾਮੀ ਦੇ ਰਵਾਜ ਨੂੰ, ਆਸ਼ਾ ਹੈ ਪੰਥ ਹਿਤੈਸ਼ੀ ਜ਼ਰੂਰ ਧਯਾਨ ਕਰਨ ਗੇ॥

—

## ਪੱਤ੍ਰ ਪ੍ਰੇਰਕਾਂ ਦੇ ਪੱਤ੍ਰ

ਪੱਤ੍ਰ ਪ੍ਰੇਰਕ ਅਪਨੀ ਰਾਇ ਦੇ ਆਪ ਜ਼ਿੰਮੇਂਵਾਰ ਹਨ

## ਪ੍ਰਸ਼ਨ ਉੱਤ੍ਰ

**ਪ੍ਰਸ਼ਨ**—ਪਯਾਰੇ ਐਡੀਟਰ ਜੀ, ਬੇਨਤੀ ਹੈ ਕਿ ਖਾਲਸਾ ਅਖਬਾਰ ਵਿੱਚ ਆਪ ਨੇ ਲਿਖਿਆ ਹੈ ਕਿ ਮੁਸਲਮਾਨ ਭੀ ਸਿੰਘ ਸਜ ਸਕਦਾ ਹੈ ਜਿਸ ਪਰ ਮੈਂ ਇਹ ਪੁੱਛਦਾ ਹਾਂ ਕਿ ਕਿਆ ਉਹ ਸੰਗਤੀ ਸਿੰਘ ਹੋ ਸਕਦਾ ਹੈ ਕਿ ਪੰਗਤੀ ਭੀ ਹੋ ਸਕਦਾ ਹੈ ?

ਲੇਖਕ ਖਾਲਸੇ ਦਾ ਦਾਸ ਸਰਨ ਸਿੰਘ
ਠੇਕੇਦਾਰ ਘੁਰਾਟਾ
ਸ੍ਰੀ ਅੰਮ੍ਰਿਤਸਰ ਜੀ

**ਉੱਤ੍ਰ**—ਅਸੀਂ ਅਪਨੇ ਪੱਤ੍ਰ ਪ੍ਰੇਰਕ ਦੀ ਸੇਵਾ ਵਿੱਚ ਬੇਨਤੀ ਕਰਦੇ ਹਾਂ ਕਿ ਉਹ ਇਸ ਪ੍ਰਸ਼ਨ ਦੇ ਨਿਰਨੇ ਵਾਸਤੇ ਖਾਲਸਾ ਧਰਮ ਪਤਤ ਪਾਵਨ ਅਤੇ ਡਰਪੋਕ ਸਿੰਘ ਆਦਿਕ ਪੁਸਤਕ ਪੜ੍ਹਨ ਜਿਨ੍ਹਾਂ ਵਿੱਚ ਵਿਸਤਾਰ ਨਾਲ ਅਜਿਹੇ ਪ੍ਰਸ਼ਨਾਂ ਦਾ ਉੱਤ੍ਰ ਹੈ॥

—

## ਪਿਛਲਿਆਂ ਸਿੰਘਾਂ ਦੇ ਨਮੂਨੇ

ਪਿਆਰੇ ਐਡੀਟਰ ਜੀ, ਸਾਡੇ ਦਿਲ ਵਿਚ ਹਮੇਸ਼ਾਂ ਏਹ ਸੰਕਲਪ ਫੁਰਦਾ ਹੁੰਦਾ ਸੀ ਕਿ ਕਿਵੇਂ ਅਸੀਂ ਪਰਾਕ੍ਰਮੀ ਸਿੰਘਾਂ ਦੇ ਦਰਸ਼ਨ ਕਰੀਏ ਜੋ ਅਪਨੇ ਧਰਮ ਕਰਮ ਵਿੱਚ ਪੂਰੇ ਸਨ, ਪਰੰਤੂ ਅਕਾਲ ਪੁਰਖ ਨੇ ਅਪਨੀ ਪਰਮ ਕ੍ਰਿਪਾਲਤਾ ਨਾਲ ਸਾਨੂੰ ਏਥੇ ਹੀ ਅਪਨੇ ਭੁਜੰਗੀ ਸਿੰਘ ਦੇ ਦਰਸ਼ਨ ਕਰਾ ਦਿੱਤੇ ਜਿਨ੍ਹਾਂ ਦਾ ਨਿਸਚਾ ਅਤੇ ਨਿਤਨੇਮ ਪਰਾਕ੍ਰਮੀ ਸਿੰਘਾਂ ਵਰਗਾ ਹੀ ਹੈ। ਇਹ ਸਰਦਾਰ ਗੁਰਦਿੱਤ ਸਿੰਘ ਜੀ ਓਵਰਸੀਅਰ ਹਨ, ਇਨ੍ਹਾਂ ਦੇ ਨਿਸਚੇ ਦਾ ਨਮੂਨਾ ਏਹ ਹੈ ਕਿ ਇੱਕ ਦਿਨ ਸਰਦਾਰ ਸਾਹਿਬ ਨੂੰ ਸੁਪਨੇ ਵਿੱਚ ਏਹ ਪ੍ਰਤੀਤ ਹੋਇਆ ਕਿ ਸਾਡਾ ਕੜਹਿਰਾ ਉਤਰ ਗਿਆ ਹੈ ਜਿਸ ਤੇ ਉਨ੍ਹਾਂ ਨੇ ਸੁਪਨੇ ਵਿੱਚ ਹੀ ਅਪਨੇ ਆਪ ਨੂੰ ਤਨਖਾਹੀਆ ਜਾਨਕੇ ੧।) ਰੁਪੱਯਾ ਆਪਨੇ ਉੱਪਰ ਤਨਖਾਹ ਲਾਈ ਅਰ ਉਨ੍ਹਾਂ ਨੇ ਇਸ ਝੂਠ ਸੰਕਲਪ ਦਾ ਬੜਾ ਸ਼ੋਕ ਕੀਤਾ ਅਤੇ ਉਹ ਸਵਾ ਰੁਪੱਯਾ ਤਨਖਾਹ ਦਾ ਸਵੇਰੇ ਆਕੇ ਸ੍ਰੀ ਗੁਰੂ ਸਿੰਘ ਸਭਾ ਵਿੱਚ ਦੇ ਦਿੱਤਾ ਜਿਸ ਪਰ ਸਾਰ ਸਿੰਘਾਂ ਨੇ ਐਸੇ ਸਿਦਕੀ ਸਿੰਘ ਦੇ ਦਰਸ਼ਨ ਕਰਕੇ ਆਨੰਦ ਨਾਲ ਸਤਿ ਸ੍ਰੀ ਅਕਾਲ ਦੇ ਜੈਕਾਰੇ ਗਜਾਏ ਅਰ ਅਕਾਲ ਪੁਰਖ ਅੱਗੇ ਪ੍ਰਾਰਥਨਾ ਕੀਤੀ ਕਿ ਹਰ ਇੱਕ ਸਿੰਘ ਨੂੰ ਐਸਾ ਹੀ ਸਿੱਖੀ ਸਿਦਕ ਬਖਸ਼ੇ॥

ਲੇ: ਇੱਕ ਸਿੰਘ ਨਰੋਬੀ
ਮੁਲਕ ਅਫਰੀਕਾ

—

## ਪੰਥ ਉੱਨਤੀ ਦੇ ਸਾਧਨ

ਸ੍ਰੀ ਯੁਤ ਐਡੀਟਰ ਸਾਹਿਬ ਖਾਲਸਾ ਅਖਬਾਰ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ॥

ਪ੍ਰਾਰਥਨਾ ਹੈ ਕਿ ਆਪ ਦੀ ਅਖਬਾਰ ਨੰ: ੪ ਮਈ ਦੀ ੨੪ ਵਿੱਚ ਬਖਸ਼ੀ ਜਸਵੰਤ ਸਿੰਘ ਜੀ ਨੇ ਫਾਰੂਟੀ ਗੁਣੇ ਤੋਂ ਇਹ ਪ੍ਰਸ਼ਨ ਖਾਲਸਾ ਪ੍ਰਤਿ ਕੀਤਾ ਹੈ "ਕਿ ਅੱਜ ਕੱਲ ਜਗ੍ਹਾ ੨ ਪਰ ਉਪਦੇਸ਼ਕ ਫਿਰ ਰਹੇ ਹਨ ਅਰ ਏਸੇ ਪ੍ਰਕਾਰ ਜਗ੍ਹਾ ੨ ਸਿੰਘ ਸਭਾਂ ਭੀ ਕਾਇਮ ਹੋ ਰਹੀਆਂ ਹਨ ਪਰੰਤੂ ਜੈਸਾ ਚਾਹੀਏ ਇਨ੍ਹਾਂ ਦਾ ਅਸਰ ਪੰਥ ਪਰ ਨਹੀਂ ਹੁੰਦਾ" ਅਤੇ ਉਹ ਇਹ ਭੀ ਪੁਛਦੇ ਹਨ ਕਿ ਇਸ ਦਾ ਕੀ ਕਾਰਨ ਹੈ ਅਤੇ ਇਸ ਵਿਚ ਕੀ ਨੁਕਸ ਹਨ॥

ਜਿੱਥੋਂ ਤਕ ਮੈਂ ਨੇ ਇਸ ਪ੍ਰਸ਼ਨ ਪਰ ਵਿਚਾਰ ਕੀਤਾ ਹੈ ਉਸ ਤੋਂ ਇਹ ਕਾਰਨ ਮਾਲੂਮ ਹੁੰਦਾ ਹੈ ਕਿ ਜਿਸ ਤਰ੍ਹਾਂ ਕਣਕ ਦੇ ਦਾਣੇ ਜੋ ਭਿੱਜ ਜਾਨ ਯਾ ਬੋਦੇ ਹੋ ਜਾਣ ਜਦ ਓਹ ਜ਼ਮੀਨ ਵਿੱਚ, ਭਾਵੇਂ ਓਹ ਕਿਤਨੀ ਚੰਗੀ ਹੋਵੇ, ਬੀਜੇ ਜਾਨ ਅੱਵਲ ਤਾਂ ਓਹ ਉੱਗਣ ਗੇ ਹੀ ਨਹੀਂ ਪ੍ਰੰਤੂ ਜੇਕਰ ਓਹ ਉੱਗ ਭੀ ਪੈਣ ਤਦ ਛੇਤੀ ਹੀ ਸੁਕ ਸੜ ਜਾਨਗੇ, ਇਸ ਦਾ ਕਾਰਨ ਇਹੀ ਹੈ ਕਿ ਉਨ੍ਹਾਂ ਦਾਣਿਆਂ ਵਿੱਚ ਅਸਲੀ ਤਾਕਤ ਨਹੀਂ ਰਹੀ ਜਿਸ ਕਰਕ ਉੱਗਕੇ ਵਧਣ ਅਤੇ ਫਲ ਲਿਆਕੇ ਕਿਰਸਾਨ ਦੇ ਦਿਲ ਨੂੰ ਖੁਸ਼ ਕਰਦੇ। ਇਸੀ ਤਰ੍ਹਾਂ ਜਿਨ੍ਹਾਂ ਕੌਮਾਂ ਵਿਚ ਧਰਮ ਦੀ ਸਤਯਾ ਨਹੀਂ ਰਹਿੰਦੀ ਉਨ੍ਹਾਂ ਕੌਮਾਂ ਵਿਚ ਰੌਲਾ ਪਾਉਣ ਵਾਲੇ ਕਿਤਨੇ ਫਿਰਨ, ਭਾਵੇਂ ਕਿਤਨੇ ਜਥੇ ਬਣਾਉਣ ਉਨ੍ਹਾਂ ਕੌਮਾਂ ਦੀ ਹਾਲਤ ਧਰਮ ਅਵਸਥਾ ਵਿਚ ਹਮੇਸ਼ਾਂ ਗਿਰੀ ਰਹਿੰਦੀ ਹੈ। ਹੁਨ ਹੋਰ ਕੌਮਾਂ ਦੇ ਇਤਹਾਸਾਂ ਨੂੰ ਛੱਡਕੇ ਜਦ ਅਸੀਂ ਖਾਲਸਾ ਪੰਥ ਦੇ ਇਤਹਾਸਾਂ ਵੱਲ ਦੇਖਦੇ ਹਾਂ ਤਦ ਇਹ ਪ੍ਰਤੀਤ ਹੁੰਦਾ ਹੈ ਕਿ ਇਸ ਕੌਮ ਦਾ ਪੌਦਾ ਸ੍ਰੀ ਗੁਰੂ ਨਾਨਕ ਜੀ ਮਹਾਰਾਜ ਨੇ ਜਤ, ਸਤ, ਤਪ, ਸਿਦਕ ਅਤੇ ਨਾਮ ਰੂਪੀ ਭੰਡਾਰ ਆਦਿਕ ਦੇ ਬੀਜ ਨਾਲ ਲਗਾਇਆ ਸੀ ਅਤੇ ਉਨ੍ਹਾਂ ਦੇ ਪਿੱਛੋਂ ਨੌ ਗੁਰੂ ਸਾਹਿਬਾਂ ਨੇ ਭੀ ਇਨ੍ਹਾਂ ਹੀ ਗੁਣਾਂ ਦਾ ਪਾਣੀ ਦੇਕੇ ਇਸ ਪੌਦੇ ਨੂੰ ਵੱਡਾ ਕੀਤਾ ਅਤੇ ਇਸ ਪੌਦੇ ਨੇ ਵੱਡਾ ਉੱਤਮ ਫਲ ਖਾਲਸਾ ਪੰਥ ਰੂਪੀ ਲਿਆਂਦਾ। ਸ੍ਰੀ ਗੁਰੂ ਦਸਵੇਂ ਪਾਤਸ਼ਾਹ ਦੇ ਮਗਰੋਂ ਉਨ੍ਹਾਂ ਦੇ ਸਿਦਕਵਾਨ ਸਿੰਘਾਂ ਨੇ ਭੀ ਇਸ ਪੰਥ ਦੀ ਸੇਵਾ ਇਨ੍ਹਾਂ ਉੱਪਰ ਕਥਨ ਕੀਤੇ ਹੋਏ ਗੁਣਾਂ ਨੂੰ ਧਾਰਨ ਕਰਕੇ ਕੀਤੀ। ਜਦ ਅਸੀਂ ਭਾਈ ਮਨੀ ਸਿੰਘ ਜੀ, ਭਾਈ ਤਾਰੂ ਸਿੰਘ ਜੀ, ਭਾਈ ਮਤਾਬ ਸਿੰਘ ਜੀ, ਭਾਈ ਸੁਬੇਗ ਸਿੰਘ ਜੀ ਆਦਿਕ ਹੋਰ ਅਨੇਕਾਂ ਸਿੰਘਾਂ ਦੇ ਜੀਵਨ ਚਰਿੱਤ੍ਰ ਵਿਚਾਰ ਦੇ ਹਾਂ ਤਾਂ ਇਹੋ ਪ੍ਰਤੀਤ ਹੁੰਦਾ ਹੈ ਕਿ ਇਨ੍ਹਾਂ ਗੁਣਾਂ ਤੋਂ ਬਿਨਾ ਸਚੀ ਕੁਰਬਾਨੀ ਹੋ ਹੀ ਨਹੀਂ ਸਕਦੀ, ਪਰ ਉਸ ਵੇਲੇ ਦੇ ਸਿਦਕੀ ਸਿੰਘਾਂ ਦੇ ਪਵਿੱਤ੍ਰ ਜੀਵਣ ਦਾ ਇਤਨਾ ਅਸਰ ਸਿੰਘਾਂ ਪਰ ਪੈਂਦਾ ਸੀ ਕਿ ਜਿਸ ਤਰ੍ਹਾਂ "ਖਰਬੂਜ਼ੇ ਨੂੰ ਵੇਖਕੇ ਖਰਬੂਜ਼ਾ ਰੰਗ ਪਕੜਦਾ ਹੈ" ਦੂਸਰੇ ਸਿੰਘ ਭੀ ਉਨ੍ਹਾਂ ਦੇ ਜੀਵਣ ਨੂੰ ਵੇਖਕੇ ਅਪਨੇ ਨਿਸਚੇ ਅਤੇ ਸਿਦਕ ਵਿੱਚ ਵੈਸੇ ਹੀ ਪੱਕੇ ਹੁੰਦੇ ਜਾਂਦੇ ਸਨ। ਹੁਨ ਪ੍ਰਸ਼ਨ ਇਹ ਹੈ ਕਿ ਕਿਆ ਭਾਈ ਮਨੀ ਸਿੰਘ ਜੀ, ਭਾਈ ਤਾਰੂ ਸਿੰਘ ਜੀ ਆਦਿਕ ਵੱਡੇ ਭਾਰੀ ਪ੍ਰਚਾਰਕ ਸਨ ਯਾ ਵੱਖਯਾਨ ਦੇਨ ਵਾਲੇ ਸਨ ਯਾ ਉਨ੍ਹਾਂ ਨੇ ਵੱਡੇ ੨ ਪੁਸਤਕ ਰਚੇ ਸਨ ਜਿਸ ਕਰਕੇ ਉਨ੍ਹਾਂ ਦੇ ਜੀਵਣ ਚਰਿੱਤ੍ਰਾਂ ਦਾ ਅਸਰ ਅੱਜ ਤਕ ਪ੍ਰਤੀਤ ਹੁੰਦਾ ਹੈ,

ਇਸ ਤੋਂ ਸਾਫ਼ ਜ਼ਾਹਰ ਹੈ ਕਿ ਉਨ੍ਹਾਂ ਮਹਾਤਮਾਂ ਵਿਚ ਇਹ ਉੱਪਰ ਕਥਨ ਕੀਤੇ ਹੋਏ ਗੁਣ ਪਾਏ ਜਾਂਦੇ ਸਨ ਇਸੀ ਵਾਸਤੇ ਰੋਜ਼ ਅਰਦਾਸੇ ਵਿਚ ਇਹੋ ਕਿਹਾ ਜਾਂਦਾ ਹੈ ਕਿ " ਜਤੀਆਂ, ਸਤੀਆਂ, ਤਪੀਆਂ, ਹਠੀਆਂ, ਸਿਦਕ ਵਾਨਾਂ ਦੀ ਕਮਾਈ ਦਾ ਸਦਕਾ ਸਾਹਿਬ ਬੋਲੋ ਸ੍ਰੀ ਵਾਹਿਗੁਰੂ" ਅਸਲ ਵਿਚ ਇਹ ਗੁਣ ਹਨ ਜਿਹੜੇ ਕੌਮਾਂ ਨੂੰ ਬਨਾਉਂਦੇ ਹਨ ਅਤੇ ਕਾਇਮ ਰੱਖਦੇ ਹਨ, ਅਤੇ ਇਨ੍ਹਾਂ ਦੇ ਅਭਾਵ ਤੇ ਕੌਮਾਂ ਨਸ਼ਟ ਹੋ ਜਾਂਦੀਆਂ ਹਨ ॥

ਹੁਨ ਜਦ ਅਸੀਂ ਅੱਜ ਕਲ ਦੇ ਸਿੰਘਾਂ ਵੱਲ ਦੇਖਦੇ ਹਾਂ ਤਦ ਉਨ੍ਹਾਂ ਵਿਚ ਇਹ ਗੁਣ ਬਹੁਤ ਹੀ ਘੱਟ ਪਾਉਂਦੇ ਹਾਂ ਇਸ ਵਾਸਤੇ ਭਾਵੇਂ ਪ੍ਰਚਾਰਕ ਬਨਣ, ਭਾਵੇਂ ਮਿੰਬਰ ਕਿਸੇ ਸਭਾ ਦੇ ਬਨਣ, ਭਾਵੇਂ ਪੁਸਤਕ ਲਿਖਨ, ਕਿਨਾਂ ਰੌਲਾ ਪਾਉਨ ਜਦ ਤਕ ਗੁਰੂ ਮਹਾਰਾਜ ਦੇ ਪਵਿੱਤ੍ਰ ਬਚਨ ਦੇ ਅਨੁਸਾਰ "ਪਹਿਲੋ ਮਨ ਪ੍ਰਬੋਧੈ ਅਪਨਾ ਪਾਛੈ ਅਵਰ ਰਿਝਾਵੈ । ਰਾਮ ਨਾਮ ਜਪੁ ਹਿਰਦੈ ਜਾਪੈ ਮੁਖ ਤੇ ਸਗਲ ਸੁਨਾਵੈ" ਖੁਦ ਨਹੀਂ ਸੁਧਰਨ ਗੇ ਤਦ ਤਕ ਕੁਛ ਨਹੀਂ ਬਨੇਗਾ। ਹੋਰਨਾਂ ਨੂੰ ਉਪਦੇਸ਼ ਕਰ ਲੈਣਾ ਬਹੁਤ ਆਸਾਨ ਹੈ ਪਰ ਖੁਦ ਕਮਾਉਣਾ ਮੁਸ਼ਕਲ ਹੈ ਇਸ ਵਾਸਤੇ ਜਦ ਉਪਦੇਸ਼ ਕਰਨੇ ਵਾਲਾ ਖੁਦ ਨਾ ਕਮਾਵੇ ਉਸ ਦੇ ਉਪਦੇਸ਼ ਦਾ ਕੀ ਫਲ ਹੋਸਕਦਾ ਹੈ? ਅੱਜ ਕੱਲ ਦੇ ਸਿੱਖ ਕਾਮ, ਕਰੋਧ, ਲੋਭ ਆਦਿਕਾਂ ਵਿਚ ਫਸੇ ਹੋਏ ਹਨ ਇਸ ਵਾਸਤੇ ਮਹਾਰਾਜ ਦੇ ਬਚਨ ਅਨੁਸਾਰ " ਬਿਖਿਆ ਮਾਤੇ ਭਰਮ ਭੁਲਾਏ ਉਪਦੇਸ਼ ਕਹਹਿ ਕਿਸ ਭਾਈ" । ਸੋ ਜਦ ਤਕ ਸਾਡੇ ਉਪਦੇਸ਼ਕ, ਸਾਡੇ ਭਾਈ ਮਹਾਰਾਜ ਦੇ ਧਰਮ ਦੇ ਅਸਲ ਤਤ੍ਵ ਨੂੰ ਨਹੀਂ ਜਾਨਨਗੇ ਤਦ ਤਕ ਇਸ ਪੰਥ ਦੀ ਉੱਨਤੀ ਕਰਨ ਹਿਤ ਭਾਵੇਂ ਕਿਤਨਾ ਰੌਲਾ ਪਾਓ, ਅੰਨਮਤੀਆਂ ਨਾਲ ਕਿਤਨੇ ਝਗੜੋ ਜਦ ਤਕ ਵਿਚੋਂ ਥੋਥੇ ਹੋ ਤਦ ਤਕ ਕੁਛ ਨਹੀਂ ਸੰਵਰੇਗਾ, ਗੁਰੂ ਮਹਾਰਾਜ ਨੇ ਫੁਰਮਾਇਆ ਹੈ " ਅਪਨਾ ਆਪ ਨਾ ਜਾਨੈ ਮੂੜਾ ਅਵਰਾ ਆਖ ਦੁਖਾਏ " ਸੋ ਅਸਲੀ ਭਾਵ ਇਹ ਹੈ ਕਿ ਜੋ ਧਰਮ ਦਾ ਕੰਮ ਕਰਨਾ ਚਾਹੇ ਸੋ ਪਹਿਲੇ ਉੱਪਰ ਕਥਨ ਕੀਤੇ ਹੋਏ ਗੁਣਾਂ ਨੂੰ ਧਾਰਨ ਦਾ ਆਪਨੇ ਆਪ ਪਰ ਧਾਰਨ ਕਰੇ ਤਦ ਦੂਸੇ ਨੂੰ ਉਪਦੇਸ਼ ਕਰਨ ਵਾਸਤੇ ਤਿਆਰ ਹੋਵੇ ਨਹੀਂ ਤਾਂ ਮਹਾਰਾਜ ਦੇ ਬਚਨ ਅਨੁਸਾਰ "ਅਵਰ ਉਪਦੇਸੈ ਆਪ ਨਾ ਕਰੇ ਆਵਤ ਜਾਵਤ ਜਨਮੈ ਮਰੇ " ਦੀ ਤਰਾਂ ਅਕਾਲ ਪੁਰਖ ਦੀ ਦਰਗਾਹ ਵਿਚ ਸਜ਼ਾਇ ਪਾਵੇਗਾ। ਇਹੀ ਕਾਰਨ ਹੈ ਕਿ ਪੰਥ ਪਰ ਅੱਜ ਕੱਲ ਦੇ ਰੌਲੇ ਦਾ ਅਸਰ ਨਹੀਂ ਹੁੰਦਾ, ਜਦ ਤਕ ਇਨ੍ਹਾਂ ਸ਼ੁਭ ਗੁਣਾਂ ਦੇ ਧਾਰਨ ਕਰਨ ਦੀ ਦਿਲ ਨਾਲ ਉਪਦੇਸ਼ਕ ਅਤੇ ਸੋਸਾਇਟੀਆਂ ਦਾ ਧਿਆਨ ਨਹੀਂ ਹੋਨਗੇ ਤਦ ਤਕ ਕੁਛ ਨਹੀਂ ਬਨੇਗਾ ਕਿਉਂਕਿ ਲੋਕਾਂ ਨੂੰ ਝੂਠ ਸੱਚ ਕਹਿਕੇ ਰਿਝਾ ਲੈਣਾ ਹੋਰ ਬਾਤ ਹੈ ਪਰੰਤੂ ਅਕਾਲ ਪੁਰਖ ਹਰ ਇਕ ਪੁਰਸ਼ ਦੇ ਕਰਮਾਂ ਨੂੰ ਚੰਗੀ ਤਰ੍ਹਾਂ ਜਾਨਦਾ ਹੈ " ਲੋਕ ਪਤੀਣੇ ਕਛੂ ਨਾ ਹੋਵੈ ਨਾਹੀ ਰਾਮ ਅਯਾਨਾ "॥ ਲੇਖਕ ਦਾਸ ਇਕ ਸਿੰਘ

— ੭ —

## ਕਰਤਾਰਪੁਰ ਦੇ ਸ੍ਰੀ ਟੀਕਾ ਜੀ ਦਾ ਅੰਮ੍ਰਿਤ ਛਕਣਾ

ਪਯਾਰੇ ਐਡੀਟਰ ਜੀ ਇਸ ਪ੍ਰੇਮ ਆਨੰਦ ਦਾਇਕ ਖਬਰ ਨੂੰ ਜੋ ਪੰਥ ਨੂੰ ਇਕ ਮੁਬਾਰਕ ਖਬਰ ਹੈ ਅਖਬਾਰ ਦ੍ਵਾਰਾ ਪ੍ਰਕਾਸ਼ਿਤ ਕਰਕੇ ਕ੍ਰਿਤਾਰਥ ਕਰੋ ॥

ਸ੍ਰੀ ੧੧ ਹਜ਼ੂਰ ਸ੍ਰੀ ਟੀਕਾ ਜੀ ਸਾਹਿਬ ਕਰਤਾਰਪੁਰ ਨੇ ਬੜੇ ਪ੍ਰੇਮ ਅਤੇ ਸ਼ਰਧਾ ਨਾਲ ਖੰਡੇ ਦਾ ਅੰਮ੍ਰਿਤ ਮ੍ਰਯਾਦਾ ਪੂਰਬਕ ਛਕਿਆ ਹੈ ਸ੍ਰੀ ਯੁਤ ਟੀਕਾ ਨੌਨਿਹਾਲ ਸਿੰਘ ਸਾਹਿਬ ਗੱਦੀ ਨਸ਼ੀਨ ਕਰਤਾਰਪੁਰ ਦੇ ਚਿਤ ਵਿਚ ਬਹੁਤ ਚਿਰ ਤੋਂ ਏਹ ਉਮੰਗ ਲਗੀ ਹੋਈ ਸੀ ਕਿ ਅਸੀਂ ਅਪਨੀ ਕੁਲ ਦੇ ਉਸ ਮਹਾਨ ਧਰਮਾਤਮਾਂ ਸੂਰਬੀਰ ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਚਲਾਏ ਹੋਏ ਖਾਲਸਾ ਪੰਥ ਦੇ ਤ੍ਰੀਕੇ ਨੂੰ ਧਾਰਣ ਕਰਕੇ ਇਸ ਦਾ ਪ੍ਰਚਾਰ ਕਰੀਏ, ਜਿਸਨੇ ਭਾਰਤ ਵਰਸ਼ ਦੇ ਡੁਬਦੇ ਬੇੜੇ ਨੂੰ ਅਪਨੇ ਪਿਤਾ, ਮਾਤਾ, ਸਾਹਿਬਜ਼ਾਦਿਆਂ ਅਤੇ ਸਿੱਖਾਂ ਦੇ ਸਿਰ ਨੂੰ ਚੱਪਿਆਂ ਦੀ ਜਗ੍ਹਾ ਲਗਾਕੇ ਪਾਰ ਕੀਤਾ ਸੀ ॥

ਸ੍ਰੀ ਹਜ਼ੂਰ ਨੇ ਇਸ ਸ਼ੁਭ ਕਾਰਜ ਤੇ ਪਹਿਲੇ ਕਈ ਪੁਰਸ਼ਾਂ ਨਾਲ ਗੁਰਮਤਾ ਕੀਤਾ ਜਿਸ-ਪਰ ਕਈ ਸਿਦਕੀ ਸਿੰਘਾਂ ਨੇ ਸ੍ਰੀ ਜੀ ਨੂੰ ਇਸ ਵਿਚ ਉਤਸਾਹ ਦਿੱਤਾ ਅਤੇ ਦੱਸਿਆ ਕਿ ਪੱਕਾ ਸਿੰਘ ਤਦੇ ਹੋ ਸਕਦਾ ਹੈ ਜਦੋਂ ਅੰਮ੍ਰਿਤ ਛਕਦਾ ਹੈ, ਪਰੰਤੂ ਬਹੁਤ ਸਾਰੇ ਕਚੇ ਪੱਲੇ ਲੋਗਾਂ ਨੇ ਇਸ ਸ਼ੁਭ ਕਾਰਜ ਵਿੱਚ ਵਿਘਨ ਪਾਉਨਾ ਭੀ ਚਾਹਿਆ ਕਿੰਤੂ ਸ੍ਰੀ ਜੀ ਦੇ ਪੱਕੇ ਇਰਾਦੇ ਨੇ ਉਨ੍ਹਾਂ ਦੀ ਕੋਈ ਪੇਸ਼ ਨ ਜਾਣ ਦਿੱਤੀ ਜਿਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਵਿਧੀ ਪੂਰਬਕ ਇਸ ਪਵਿੱਤ੍ਰ ਰਸਮ ਨੂੰ ਪੂਰਾ ਕੀਤਾ ॥

ਹੁਣ ਸਾਨੂੰ ਖੁਸ਼ੀ ੨ ਆਸ਼ਾ ਹੈ ਕਿ ਇਹ ਬੜੀ ਭਾਰੀ ਗੱਦੀ ਦੇ ਸਿਰਤਾਜ ਇਸ ਅੰਮ੍ਰਿਤ ਦੇ ਪ੍ਰਚਾਰ ਨੂੰ ਏਥੇ ਤਕ ਹੀ ਮਹਦੂਦ ਨਹੀਂ ਰਖਣ ਗੇ ਕਿੰਤੂ ਕਾਬਲ, ਕੰਧਾਰ, ਬਲਖ ਅਤੇ ਬੁਖਾਰਾ ਆਦਿਕ ਦੇਸ਼ਾਂ ਵਿਚ ਜਿੱਥੇ ੨ ਇਨ੍ਹਾਂ ਦੀ ਸਿੱਖੀ ਹੈ ਪ੍ਰਚਾਰ ਕਰਨਗੇ। ਮੈਂ ਸਭ ਤੋ ਪਹਿਲੇ ਸ੍ਰੀ ਟੀਕਾ ਸਾਹਿਬ ਨੌ ਨਿਹਾਲ ਸਿੰਘ ਜੀ ਗੱਦੀ ਤਿਲਕ ਕਰਤਾਰਪੁਰ ਤਾਈਂ ਸੱਚੇ ਦਿਲ ਤੇ ਵਧਾਈ ਦਿੰਦਾ ਹਾਂ ਅਤੇ ਇਸੀ ਤਰ੍ਹਾਂ ਖਾਲਸਾ ਪੰਥ ਨੂੰ ਭੀ ਵਧਾਈ ਦਿੰਦਾ ਹਾਂ ਕਿ ਤੇਰੇ ਪ੍ਰਤਿਸ਼੍ਟਤ ਮਹਾਤਮਾ ਨੇ ਅੰਮ੍ਰਿਤ ਵੱਲ ਖਯਾਲ ਕੀਤਾ ਹੈ ਜਿਸਤੇ ਆਸ਼ਾ ਪੈਂਦੀ ਹੈ ਕਿ ਹੁਣ ਅੰਮ੍ਰਿਤ ਦਾ ਪ੍ਰਚਾਰ ਬਹੁਤ ਅਸਾਨੀ ਨਾਲ ਸੰਸਾਰ ਵਿਚ ਫੈਲ ਜਾਵੇਗਾ, ਹੇ ਅਕਾਲ ਪੁਰਖ ਤੂੰ ਮੇਰੀ ਅਰਦਾਸ ਨੂੰ ਕ੍ਰਿਪਾ ਕਰਕੇ ਸ੍ਰਵਨ ਕਰ ਕਿ ਦਸਮ ਗੁਰੂ ਜੀ ਮਹਾਰਾਜ ਦਾ ਧਾਰਮਕ ਪੁਰਸ਼ਾਰਥ ਇਸ ਸੰਸਾਰ ਪਰ ਸਫਲਾ ਹੋਵੇ ॥

ਲੇਖਕ ਇੱਕ ਦ੍ਰਿਸ਼ਾ ਸਿੰਘ
ਕਰਤਾਰ ਪੁਰ ਜੀ

— ੭ —

## ਧਰਮ ਸਬੰਧੀ ਖਬਰਾਂ

ਲਤਾਲਾ ਜ਼ਿਲਾ ਲੁਦਿਹਾਣਾ ਵਿੱਚ ਹਵਾਲਦਾਰ ਬੀਰ ਸਿੰਘ ਜੀ ਦੇ ਘਰ ਛੇਵੀਂ ਪਾਤਸ਼ਾਹੀ ਦੇ ਅਵਤਾਰ ਧਾਰਨ ਦੇ ਗੁਰਪੁਰਬ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਪਇਆ ਜਿਸ ਪਰ ਬਹੁਤ ਸਾਰੀ ਸੰਗਤ ਨੂੰ ਦਰਸ਼ਨ ਦਿੱਤੇ, ਸਰਦਾਰ ਬੀਰ ਸਿੰਘ ਜੀ ਕਿਸੀ ਐਸੇ ਉੱਪਦੇਸ਼ਕ ਨੂੰ ਸਦਦੇ ਹਨ ਜੋ ਅੰਨਮਤਾਂ ਦਾ ਅੱਛੀ ਤਰ੍ਹਾਂ ਖੰਡਣ ਕਰਕੇ ਖਾਲਸਾ ਧਰਮ ਦੀ ਉੱਤਮਤਾ ਪ੍ਰਗਟ ਕਰੇ ॥

੧ ਜੂਨ ਨੂੰ ਚੱਕ ਨੰ: ੪੧ ਸਤਜਾਣਾ ਇਲਾਕਾ ਝੰਗ ਵਿਚ ਖਾਲਸਾ ਜੀ ਦਾ ਜੋੜ ਮੇਲ ਹੋਇਆ ਜਿਸ ਵਿਚ ਭਾਈ ਪ੍ਰੇਮ ਸਿੰਘ ਜੀ, ਭਾਈ ਨੌਰੰਗ ਸਿੰਘ ਜੀ ਨੇ ਖਾਲਸਾ ਧਰਮ ਦੀ ਉੱਤਮਤਾ ਪਰ ਵਿਖਯਾਨ ਦਿ-

ਇਸ ਦੀਵਾਨ ਵਿੱਚ ਚਾਰ ਸਿੰਘਾਂ ਨੇ ਪ੍ਰੇਮ ਪੂਰਬਕ ਅੰਮ੍ਰਿਤ ਛਕਿਆ ਜਿਸ ਨੂੰ ਦੇਖਕੇ ਅੰਨਮਤੀ ਹੈਰਾਨ ਹੁੰਦੇ ਸਨ ॥

੧ ਅਤੇ ੨ ਜੂਨ ਨੂੰ ਖਾਲਸਾ ਦੀਵਾਨ ਬੁਟਾਰੀ ਜ਼ਿਲਾ ਲੁਦਿਹਾਣੇ ਦਾ ਸਾਲਾਨਾ ਜੋੜ ਮੇਲ ਹੋਇਆ ਜਿਸ ਵਿੱਚ ਭਾਈ ਹਰੀ ਸਿੰਘ ਜੀ ਅਤੇ ਭਾਈ ਹਰਨਾਮ ਸਿੰਘ ਜੀ ਆਦਿਕ ਸਿੰਘਾਂ ਨੇ ਲੈਕਚਰ ਦਿੱਤੇ ਜਿਨ੍ਹਾਂ ਦਾ ਸੰਗਤ ਪਰ ਐਸਾ ਅਸਰ ਹੋਇਆ ਕਿ ੩੨ ਸਿੰਘ ਅਤੇ ਸਿੰਘਣੀਆਂ ਨੇ ਖੰਡੇ ਦਾ ਅੰਮ੍ਰਿਤ ਛਕਿਆ ॥

ਸ੍ਰੀ ਗੁਰੂ ਸਿੰਘ ਸਭਾ ਮਾਂਗਲਾ ਨੇ ੨੫ ਮਈ ਨੂੰ ੪ ਪਾਤ੍ਰਾਂ ਨੂੰ ਅੰਮ੍ਰਿਤ ਛਕਾਇਆ ਇਨ੍ਹਾਂ ਵਿੱਚੋਂ ਦੋ ਸਿੰਘਾਂ ਨੇ ਨੜੀਮਾਰਾਂ ਦਾ ਜੂਠਾ ਪਾਣੀ ਪੀਤਾ ਸੀ ਅਰ ਇੱਕ ਨੇ ਦਾੜ੍ਹੇ ਦੀ ਬਿਅਦਬੀ ਕੀਤੀ ਸੀ, ਚੌਥੇ ਭਾਈ ਨੇ ਭੀ ਏਹੋ ਜੇਹੀ ਕੁਰਹਿਤ ਕੀਤੀ ਸੀ ॥

—ɷ—

## ਫ਼ੌਜੀ ਖਬਰਾਂ

ਬੰਗਾਲ ਦੀ ੪੫ ਵੀਂ ਪਲਟਨ ਦੇ ਹਵਾਲਦਾਰ ਮੱਲ ਸਿੰਘ ਜੀ ਜਮਾਂਦਾਰ ਹੋਏ ॥

ਬ੍ਰਹਮਾ ਮਿਲੀਟਰੀ ਪੁਲੀਸ ਚਿਨ ਹਿਲ ਬਟਾਲੀਅਨ ਦੇ ਜਮਾਂਦਾਰ ਸੁੰਦ੍ਰ ਸਿੰਘ ਜੀ ਦੂਜੇ ਦਰਜੇ ਤੋਂ ਅਵਲ ਦਰਜੇ ਦੇ ਜਮਾਂਦਾਰ ਹੋਏ ਅਰ ਦੂਜੇ ਦਰਜੇ ਦੇ ਹਵਾਲਦਾਰ ਗੁਪਾਲ ਸਿੰਘਜੀ ਦੂਜੇ ਦਰਜੇ ਦੇ ਜਮਾਂਦਾਰ ਹੋਏ ॥

—ɷ—

## ਦੇਸ਼ਾਂਤ੍ਰੀ ਖਬਰਾਂ

ਚੀਨ ਤੇ ਮੁੜਕੇ ਆਉਣੇ ਵਾਲੀ ਫੌਜ ਦੇ ਸਨਮਾਨ ਵਾਸਤੇ ਮਹਾਰਾਜਾ ਬੀਕਾਨੇਰ ਕਲਕੱਤੇ ਗਏ ਹਨ ॥

ਅਲੀਗੜ੍ਹ, ਮਥਰਾ ਅਤੇ ਜ਼ਿਲੇ ਏਟਾ ਵਿੱਚ ਨਵੀਆਂ ਨਹਿਰਾਂ ਨਿਕਲਨ ਗੀਆਂ ॥

ਫੌਜ ਗੋਰਿਆਂ ਦੀ ਸ਼ਰਾਬ ਛੁਡਾਉਨ ਵਾਸਤੇ ਸ਼ਿਮਲੇ ਵਿੱਚ ਬੜੇ ਲਾਟ ਸਾਹਿਬ ਨੇ ਇੱਕ ਵਿਖਯਾਨ ਦਿੱਤਾ ॥

ਮਾਸਟਰ ਅੰਬਾਪ੍ਰਸਾਦ ਐਡੀਟਰ ਜਾਮਹਉਲ ਅਲੂਮ ਮੁਰਾਦਾਬਾਦ ਜੋ ਨਵਾਬ ਰਾਮਪੁਰ ਦੇ ਮਾਨਹਾਨੀ ਦੇ ਮੁਕੱਦਮੇਂ ਵਿੱਚ ਕੈਦ ਸਨ ਹੁਣ ਉਹ ਲੰਧੌਰੇ ਦੇ ਦੀਵਾਨ ਦੀ ਮਾਨਹਾਨੀ ਵਿਖੇ ਚਾਰ ਬਰਸ ਦੀ ਕੈਦ ਹੋਏ ਹਨ ਅਰ ਪ੍ਰੇਮ ਵਰੌਰਾ ਜੁਰਮ ਹੋ ਰਹੇ ਹਨ ॥

ਵਲਾਇਤ ਦੇ ਈਸਾਈਆਂ ਨੇ ਇਕ ਐਸੀ ਕਮੇਟੀ ਬਣਾਈ ਹੈ ਜੋ ਦੁਨੀਆਂ ਦੇ ਕੋੜ੍ਹੀਆਂ ਦੀ ਪ੍ਰਤਪਾਲਾ ਕਰੇਗੀ ਇਸ ਕਮੇਟੀ ਨੇ ਹਿੰਦੁਸਤਾਨ ਵਿੱਚ ਮਜ਼ਹਬੀ ਤਰੱਕੀ ਵਾਸਤੇ ੬੨ ਮਰਕਜ਼ ਅਤੇ ੨੭ ਕੋੜ੍ਹੀ ਖਾਨੇ ਬਨਾਏ ਹੋਏ ਹਨ ॥

ਲਾਹੌਰ ਅਤੇ ਅੰਮ੍ਰਿਤਸਰ ਦੇ ਜੋਤਸ਼ੀਆਂ ਦਾ ਝਗੜਾ ਮਲ ਮਾਸ ਪਰ ਹੋਇਆ ਪੰਡਤ ਦੇਵੀ ਦਿਆਲ ਜੋਤਸ਼ੀ ਲਾਹੌਰ ਵਾਲੇ ਨੇ ਆਪਣੀ ਪੱਤ੍ਰੀ ਵਿੱਚ ਸਾਵਨ ਦੇ ਮਹੀਨੇ ਨੂੰ ਮਲ ਮਾਸ ਲਿਖਿਆ ਅਤੇ ਅੰਮ੍ਰਿਤਸਰ ਦੇ ਕਿਸੇ ਜੋਤਸ਼ੀ ਨੇ ਹਾੜ੍ਹ ਲਿਖਿਆ ਐਥੋਂ ਤਕ ਕਾਰਰਵਾਈ ਵਧੀ ਜੋ ਪੰਡਤ ਦੇਵੀ ਦਿਆਲ ਨੇ ਹੱਤਕ ਇੱਜ਼ਤ ਦਾ ਦਾਵਾ ਪੰਜ ਛੇ ਜੋਤਸ਼ੀਆਂ ਅੰਮ੍ਰਿਤਸਰ ਪਰ ਕੀਤਾ ਜਿਨ੍ਹਾਂ ਵਿੱਚੋਂ ਚਾਰ ਨੇ, ਜੋ ਹਾਜ਼ਰ ਅਦਾਲਤ ਹੋਏ, ਮੁਆਫੀ ਮੰਗ ਲਈ ॥

ਨਯੂਯਾਰਕ ਵਿੱਚ ਇੱਕ ਕਾਰਖਾਨੇ ਦਾ ਮਕਾਨ ਬਣਨ ਲੱਗਾ ਹੈ ਜੋ ਸਾਰੇ ਸ਼ਹਿਰ ਦੇ ਮਕਾਨਾ ਨਾਲੋਂ ਉੱਚਾ ਹੋਵੇਗਾ, ਇਸ ਦੀ ਉਚਾਈ ੩੦ ਛੱਤਾਂ ਹੋਊਗੀ ਅਤੇ ਇੱਕ ਸੌ ਫੁੱਟ ਮਰੱਬਾ ਜ਼ਮੀਨ ਦੀ ਬੜਾ ਹੋਵੇਗਾ ਅਰ ੭੫ ਲੱਖ ਰੁਪੱਯਾ ਇਸ ਪਰ ਖਰਚ ਕੀਤਾ ਜਾਵੇਗਾ ॥

ਲਾਲਾ ਮੂਲਰਾਜ ਮਨੂਨੀ ਸਿਪਲ ਕਮਿਸ਼ਨਰ ਲੁਦਿਹਾਣੇ ਦਾ ਇਸ ਵਾਸਤੇ ਚਾਲਾਨ ਹੋਯਾ ਕਿ ਉਨ੍ਹਾਂ ਨੇ ਇੱਕ ਪਲੇਗ ਦੀ ਵਾਰਦਾਤ ਦੀ ਰਪੋਟ ਨਹੀਂ ਦਿੱਤੀ ਸੀ ਜੋ ਉਨ੍ਹਾਂ ਦੇ ਵਾਰਡ ਵਿੱਚ ਹੋਈ ਸੀ ॥

ਕਾਪੂਰਥਲਾ ਵਿੱਚ ਚੂਨੀ ਲਾਲ ਲੋਦਰ ਦੇ ਲਕੜੀ ਖਾਨੇ ਵਿੱਚ ਅਗਨੀ ਲਗੀ ੯ ਹਜ਼ਾਰ ਮਨ ਲਕੜੀ ਸੜੀ ੨੪੦ ਰੁਪਯੇ ਦਾ ਨੁਕਸਾਨ ਹੋਇਆ ॥

ਰੰਗੂਨ ਵਿੱਚ ਸਰਕਾਰੀ ਅਸਾਮੀਆਂ ਦੇ ਇਮਤਹਾਨ ਦੇ ਪਰਚੇ ਉੜਨੇ ਸਬਬ ਸੱਤ ਓਹਦੇਦਾਰ ਮੁਅੱਤਲ ਕੀਤੇ ਗਏ ॥

ਮਹਸੂਦ ਵਜ਼ੀਰੀਆਂ ਨੇ ਮੁਹਾਸਰੇ ਵਿੱਚ ਜੋ ਛਾਪੇ ਮਾਰੇ ਸਨ ਉਨ੍ਹਾਂ ਦੀ ਖਾਤਰ ਉਨ੍ਹਾਂ ਕੋਲੋਂ ੪੦ ਹਜ਼ਾਰ ਰੁਪੱਯਾ ਜਰਮਾਨਾ ਵਖਰਾ ਲੀਤਾ ਜਾਵੇਗਾ ॥

ਏਹ ਗੱਲ ਗਲਤ ਹੈ ਕਿ ਮੁਹਾਸਰੇ ਦੀ ਕੰਮ ਚਾਰ ਮਹੀਨੇ ਦੇ ਅੰਦਰ ਬੰਦ ਕੀਤਾ ਜਾਵੇਗਾ ਕਿੰਤੂ ਜਦੋਂ ਤਾਈਂ ਕਰਜ਼ੇ ਦਾ ਰੁਪੱਯਾ ਵਸੂਲ ਨਹੀਂ ਕੀਤਾ ਜਾਵੇਗਾ ਕੰਮ ਸ਼ੁਰੂ ਰਹੇਗਾ ॥

ਸ਼ਿਮਲਾ ਪਹਾੜ ਦੀ ਰਿਆਸਤ ਜੰਗਾ ਦੇ ਰਾਨਾ ਸਾਹਿਬ ਪਿਛਲੇ ਵੀਰਵਾਰ ਨੂੰ ਗੱਦੀ ਪਰ ਬੈਠੇ ਬੜਾ ਜਲਸਾ ਹੋਇਆ ॥

ਮਦਰਾਸ ਹਾਈ ਕੋਰਟ ਵਿੱਚ ਦੂਸਰੇ ਦੇਸੀ ਜੱਜ ਦਾ ਮੁਕਰਰ ਹੋਣਾ ਮਨਜ਼ੂਰ ਕੀਤਾ ਗਿਆ ਹੈ ॥

ਮੁਲਤਾਨ ਵਿੱਚ ਸ਼ੇਖ ਅਬਦੁਲ ਕਰੀਮ ਬੀ. ਏ. ਡਿਪਟੀ ਸਾਹਿਬ ਦੀ ਕੋਸ਼ਸ਼ ਨਾਲ ਤਿੰਨ ਜੱਥੇ ਜਾਹਲੀ ਸਿੱਕੇ ਬਨਾਉਣ ਵਾਲਿਆਂ ਦੇ ਪਕੜੇ ਗਏ ॥

ਨੌਤ ਨਾਗਰ ਪਿੰਡ ਵਿੱਚ ਜੋ ਘੱਘਰ ਸਟੇਸ਼ਨ ਦੇ ਪਾਸ ਹੈ ਇੱਕ ਅਜੇਹੀ ਬਿੱਲੀ ਮਾਰੀ ਗਈ ਹੈ ਜਿਸ ਦੇ ਖੰਭ ਸਨ ਅਤੇ ਉਡ ਸਕਦੀ ਸੀ ॥

ਉੱਪਰ ਦੇ ਪਿੰਡ ਵਿੱਚ ਹੀ ਇੱਕ ਅਜੇਹਾ ਬਿਰਛ ਹੈ ਜਿਸ ਵਿੱਚੋਂ ਰਾਤ ਦਿਨ ਅਜੇਹੀ ਰੀਝ ਨਿਕਲ ੨ ਕੇ ਡਿਗ ਦੀ ਹੈ ਜੋ ਖੰਡ ਨਾਲੋਂ ਕਿਸੇ ਖੂਬੀ ਵਿੱਚ ਕਮ ਨਹੀਂ ਹੈ ॥

ਪੰਜਾਬ ਵਿੱਚ ਅੱਗੇ ਨਾਲੋਂ ਪਲੇਗ ਬਹੁਤ ਵਧ ਗਿਆ ਹੈ ॥

ਬੰਬਈ ਵਿੱਚ ਜੀ. ਆਈ. ਪੀ. ਰੇਲਵੇ ਕਾਰਖਾਨੇ ਵਿੱਚ ੪ ਜੂਨ ਨੂੰ ਅਜੇਹੀ ਅੱਗ ਲੱਗੀ ਜੋ ੨੭ ਗੱਡੀਆਂ ਸੁਵਾਹ ਹੋਈਆਂ ਅਤੇ ਦਸ ਫ਼ਲੂਸੀਆਂ ਗਈਆ ਢਾਈ ਲੱਖ ਦਾ ਨੁਕਸਾਨ ਹੋਇਆ ॥

—ɷ—

## ਖੁਲ੍ਹੇ ਬਿੱਲ

ਜੋ ਖਰੀਦਾਰ ਅਖਬਾਰ ਬਹੁਤ ਚਿਰ ਤੋਂ ਅਖਬਾਰ ਲੈਂਦੇ ਰਹੇ ਅਤੇ ਜਿਨ੍ਹਾਂ ਨੇ ਬਿਲ ਅਤੇ ਚਿੱਠੀਆਂ ਭੇਜਨ ਪਰ ਭੀ ਕੁਛ ਕ੍ਰਿਪਾ ਦਰਿਸ਼ਟੀ ਨਹੀਂ ਕੀਤੀ ਉਨ੍ਹਾਂ ਦੀ ਸੇਵਾ ਵਿੱਚ ਜੋ ਆਖਰੀ ਚਿੱਠੀ ਛਾਪ ਕੇ ਭੇਜੀ ਗਈ ਸੀ ਉਸ ਵਿੱਚ ਇਹ ਪ੍ਰਗਟ ਕੀਤਾ ਗਿਆ ਸੀ ਕਿ ਜੇਕਰ ਆਪ ਅਪਨਾ ਚੰਦਾ ਨਾ ਦੇ ਦੇਵੋਗੇ ਯਾ ਚਿੱਠੀ ਦੁਆਰਾ ਕਿਸ਼ਤਾਂ ਨਾ ਕਰ ਲਵੋਗੇ ਤਾਂ ਅਖਬਾਰ ਵਿੱਚ ਆਪ ਦੇ ਨਾਉਂ ਖੁਲ੍ਹਾ ਬਿੱਲ ਛਾਪਿਆ ਜਾਵੇਗਾ ਸੋ ਜਿਨ੍ਹਾਂ ਖਰੀਦਾਰਾਂ ਨੇ ਬਿੱਲ ਵੱਲ ਕ੍ਰਿਪਾ ਦ੍ਰਿਸ਼ਟੀ ਨਾ ਕਰਕੇ ਉੱਤ੍ਰ ਤਕ ਭੀ ਨਹੀਂ ਭੇਜਿਆ ਉਨ੍ਹਾਂ ਦੀ ਸੇਵਾ ਵਿੱਚ ਇਹ ਖੁਲ੍ਹੇ ਬਿੱਲ ਅਖਬਾਰ ਵਿੱਚ ਛਾਪੇ

ਜਾਂਦੇ ਹਨ। ਆਸ਼ਾ ਹੈ ਕਿ ਇਹ ਮਹਾਤਮਾਂ ਹੁਨ ਅਪਨਾ ਚੰਦਾ ਭੇਜਕੇ ਕਰਤਾਰਥ ਕਰਨ ਗੇ ਅਤੇ ਜੇਕਰ ਅਖਬਾਰ ਵਿੱਚ ਬਿੱਲ ਛਪਨ ਤੋਂ ਇਕ ਮਹੀਨੇ ਪਿਛੇ ਚੰਦਾ ਨਾ ਭੇਜਿਆ ਗਿਆ ਯਾ ਉੱਤ੍ਰ ਨਾ ਭੇਜਿਆ ਗਿਆ ਤਾਂ ਅਸੀਂ ਅਖਬਾਰ ਬੰਦ ਕਰ ਦੇਵਾਂ ਗੇ। ਬਾਕੀ ਚੰਦਿਆਂ ਦੀ ਇਹ ਹੈ:—

ਮਿਸਤ੍ਰੀ ਚੰਦਾ ਸਿੰਘ ਜੀ ਕੋਇਟਾ ਮੁਲਕ ਬਲੋਚਸਤਾਨ ੧੦॥-)

ਸਰਦਾਰ ਚੰਦਾ ਸਿੰਘ ਜੀ ਠੇਕੇਦਾਰ ਸਟੇਸ਼ਨ ਅਬੋਹਰ ਜ਼ਿਲਾ ਫੀਰੋਜ਼ ਪੁਰ ੫॥=)

ਭਾਈ ਦੇਵਾ ਸਿੰਘ ਜੀ ਡਸਕਵਦੀ ਡਾਕਖਾਨਾ ਜੰਡਿਆਲਾ ਜ਼ਿਲਾ ਅੰਮ੍ਰਿਤਸਰ ੧੬=)

ਭਾਈ ਫੂਲ ਸਿੰਘ ਜੀ ਨੱਗ੍ਰ ਸੰਤ ਸਿੰਘ ਵਾਲਾ ਜ਼ਿਲਾ ਗੁਜਰਾਂਵਾਲਾ ੨੦)

ਮੁਨਸ਼ੀ ਦਲੇਲ ਸਿੰਘ ਜੀ ਕੁਮਾਰਹਟੀ ਜ਼ਿਲਾ ਸ਼ਿਮਲਾ ੧੬॥)

ਸਰਦਾਰ ਦਸੌਂਧਾ ਸਿੰਘ ਜੀ ਨੱਗ੍ਰ ਧਾਲੀਵਾਲ ਡਾਕਖਾਨਾ ਫਿਲੁਵਾਂ ਰਿਆਸਤ ਕਪੂਰਥਲਾ ੧੬॥-)

ਸਾਧੂ ਹੀਰਾ ਨੰਦ ਜੀ ਉਦਾਸੀ ਬੜਾ ਪਿੰਡ ਜ਼ਿਲਾ ਜਾਲੰਧਰ ੯=)

ਸਰਦਾਰ ਦਿਆਲ ਸਿੰਘ ਜੀ ਮੈਂਬਿਆ ਬਿੰਨਾ ਜ਼ਿਲਾ ਅੰਬਾਲਾ ੯॥=)

ਸਰਦਾਰ ਦਲੀਪ ਸਿੰਘ ਜੀ ਨੰਬਰਦਾਰ ਗੜ੍ਹ ਦੀਵਾਲਾ ਜ਼ਿਲਾ ਹੁਸ਼ਿਆਰ ਪੁਰ ੭॥)

ਮਿਸਤ੍ਰੀ ਗੰਗਾ ਸਿੰਘ ਜੀ ਫੋਟੋ ਗ੍ਰਾਫਰ ਕੁਇਟਾ ਬਲੋਚਸਤਾਨ ੧੩॥)

ਭਾਈ ਗੁਰਦਿਆਲ ਸਿੰਘ ਜੀ ਵਿੱਦ੍ਯਾਰਥੀ ਨਾਭਾ ਦਰਵਾਜ਼ਾ ਪਟਿਆਲਾ ੭=)

ਸਰਦਾਰ ਗੁਰਦਿੱਤ ਸਿੰਘ ਜੀ ਜਮਾਂਦਾਰ ਰਸਾਲਾ ਨੰ: ੭ ਕੁਇਟਾ ੧੦॥=)

ਭਾਈ ਗੁਰਦਿੱਤ ਸਿੰਘ ਜੀ ਨਮਕ ਮੰਡੀ ਅੰਮ੍ਰਿਤਸਰ ੯॥=)

ਭਾਈ ਗੁਰਦਿੱਤ ਸਿੰਘ ਜੀ ਮੈਂਬਿਆ ਬਾਹੂਵਾਲ ਡਾਕਖਾਨਾ ਮਾਲ੍ਹਪੁਰ ਜ਼ਿਲਾ ਹੁਸ਼ਿਆਰ ਪੁਰ ੧੩॥=)

ਭਾਈ ਗੁਰਦਿੱਤ ਸਿੰਘ ਜੀ ਸਿਪਾਹੀ ਪਲਟਨ ਨੰ: ੧੪ ਸਿਖ ਚੀਨ ੭=)

ਸਰਦਾਰ ਗੁਲਾਬ ਸਿੰਘ ਜੀ ਚੱਕ ਨੰ: ੧੫੫ ਭੁਖਾਨੀ ਜ਼ਿਲਾ ਮਿੰਟਗੁਮਰੀ ੭=)

## ਵਸੂਲੀ ਚੰਦਾ ਅਖਬਾਰ

ਮੈਨੇਜਰ ਉਨ੍ਹਾਂ ਸਾਹਿਬਾਂ ਦਾ ਧੰਨਵਾਦ ਕਰਦਾ ਹੈ ਕਿ ਜਿਨ੍ਹਾਂ ਨੇ ਚੰਦਾ ਅਖਬਾਰ ਭੇਜਕੇ ਕ੍ਰਿਤਾਰਥ ਕੀਤਾ ਹੈ॥

੬ ਜੂਨ—ਭਾਈ ਮੱਖਨ ਸਿੰਘ ਜੀ ਰਸਾਲਾ ਨੰ: ੫ ਡੇਰਾ ਇਸਮਾਈਲ ਖਾਨ ੫)

੬ ਜੂਨ—ਭਾਈ ਨਿਧਾਨ ਸਿੰਘ ਜੀ ਮਾਰਫਤ ਭਾਈ ਈਸ਼ਰ ਸਿੰਘ ਜੀ ਮਰਦਾਨ ੩॥=)

੭ ਜੂਨ—ਭਾਈ ਗਿਆਨ ਸਿੰਘ ਜੀ ਆਟੇ ਵਾਲਾ ਲਾਹੌਰ ੩)

੭ ਜੂਨ—ਸੰਤ ਅਤਰ ਸਿੰਘ ਜੀ ਅੜਕਲਾਂ ਕਲਾਂ ਡਾਕਖਾਨਾ ਭਿਖੀ ਰਿਆਸਤ ਪਟਿਆਲਾ ੩॥=)

੭ ਜੂਨ—ਸਰਦਾਰ ਨਰੈਣ ਸਿੰਘ ਜੀ ਮੁਨਸਿਫ ਜ਼ੀਰਾ ਜ਼ਿਲਾ ਫੀਰੋਜ਼ਪੁਰ ੫)

੮ ਜੂਨ—ਸਰਦਾਰ ਜੀਊਣ ਸਿੰਘ ਜੀ ਗਰਦਾਵਰ ਕਾਨੂਗੋ ਕੁਮੰਦ ਰਿਆਸਤ ਭਰਤਪੁਰ ੩॥=)

੮ ਜੂਨ—ਭਾਈ ਪ੍ਰੇਮ ਸਿੰਘ ਜੀ ਰਾਗੀ ਮਾਲਕ ਦੁਰਗਾ ਪ੍ਰੇਸ ਰਿਆਸਤ ਨਾਭਾ ੩॥)

੯ ਜੂਨ—ਭਾਈ ਹਰਨਾਮ ਸਿੰਘ ਜੀ ਬਾਰਾ ਮੂਲਾ ਰਿਆਸਤ ਕਸ਼ਮੀਰ ੩)

੯ ਜੂਨ—ਸੰਤ ਹਰੀ ਸਿੰਘ ਜੀ ਗੁਰਦੁਆਰਾ ਚੀਨਾ ਡਾਕਖਾਨਾ ਰਾਜੇਸਾਂਸੀ ਜ਼ਿਲਾ ਅੰਮ੍ਰਿਤਸਰ ੨)

੯ ਜੂਨ—ਭਾਈ ਅਮਰ ਸਿੰਘ ਜੀ ਖਾਰੀਆਂ ਜ਼ਿਲਾ ਗੁਜਰਾਤ ੨)

੧੦ ਜੂਨ—ਬਾਬੂ ਨਰੈਣ ਸਿੰਘ ਜੀ ਦਫਤ੍ਰ ਇਨਸਪਿਕਟਰ ਜਨਰਲ ਕੈਵਲਰੀ ਸ਼ਿਮਲਾ ੩॥=)

੧੦ ਜੂਨ—ਸਰਦਾਰ ਨਗੀਨਾ ਸਿੰਘ ਜੀ ਸੈਕੰਡ ਬੰਬੇ ਗ੍ਰੇਨੇਡੀਅਰਸ ਬੰਬਈ ੩॥=)

੧੦ ਜੂਨ—ਭਾਈ ਜੈ ਸਿੰਘ ਜੀ ਵਿੱਦ੍ਯਾਰਥੀ ਲਾਹੌਰ ੧)

੧੧ ਜੂਨ—ਸਰਦਾਰ ਮੱਲ ਸਿੰਘ ਜੀ ਸੂਬੇਦਾਰ ਰੁਖਸਤੀ ਬਾਗੜੀਆਂ ਜ਼ਿਲਾ ਲੁਦਿਹਾਨਾ ੩॥=)

੧੧ ਜੂਨ—ਸ੍ਰੀ ਗੁਰੂ ਸਿੰਘ ਸਭਾ ਈਪੋ ਲਾਰੂਟ ਜੋ ਸਰਦਾਰ ਮੂਲਾ ਸਿੰਘ ਜੀ ਸਕੱਤ੍ਰ ਦੇ ਨਾਉਂ ਅਖਬਾਰ ਜਾਂਦੀ ਹੈ ਮਾਰਫਤ ਸਰਦਾਰ ਸੁੰਦ੍ਰ ਸਿੰਘ ਜੀ ੫॥)

੧੧ ਜੂਨ—ਬਾਬੂ ਸੰਤ ਸਿੰਘ ਜੀ ਕਲਰਕ ਸਟੇਸ਼ਨ ਹਾਸਪੀਟਲ ਰਾਵਲਪਿੰਡੀ ੫)

## ਖਾਲਸਾ ਅਖਬਾਰ ਲਈ ਸੱਚੇ ਅਰਦਾਸੇ

ਮੈਨੇਜਰ ਉਨ੍ਹਾਂ ਸਾਹਿਬਾਂ ਦਾ ਧੰਨਵਾਦ ਕਰਦਾ ਹੈ ਕਿ ਜਿਨ੍ਹਾਂ ਨੇ ਸੱਚੇ ਅਰਦਾਸੇ ਭੇਜਕੇ ਕ੍ਰਿਤਾਰਥ ਕੀਤਾ ਹੈ॥

੭ ਜੂਨ—ਅਸਵਾਰ ਜੈ ਸਿੰਘ ਜੀ ਰਸਾਲਾ ਨੰ: ੬ ਰੁਖਸਤੀ ਨੱਗਰ ਬਥਾਲ ਇਲਾਕਾ ਲਾਇਲਪੁਰ ਅਪਨੀ ਭੈਨ ਦੀ ਗੁਰਮੁਯਾਦਾ ਅਨੁਸਾਰ ਸ਼ਾਦੀ ਪਰ ੧)

## ਧਰਮ ਪੁਸਤਕਾਂ

ਹੇਠ ਲਿਖੀਆਂ ਹੋਈਆਂ ਪੁਸਤਕਾਂ ਮੰਗਾਉਣ ਲਈ ਮੈਨੇਜਰ ਖਾਲਸਾ ਪ੍ਰੇਸ ਨੂੰ ਲਿਖੋ॥

| | |
|---|---|
| ਗੁਰਮਤ ਪ੍ਰਭਾਕਰ ਜਿਲਦ ਵਾਲਾ | ੨) |
| ਦੁਰਗਾ ਪ੍ਰਬੋਧ ਜਿਲਦ ਵਾਲਾ | ੧=) |
| ਦੁਰਗਾ ਪ੍ਰਬੋਧ ਬਗੈਰ ਜਿਲਦ | ੧) |
| ਨਵਾ ਨਕਲੀ ਸਿਖ ਪ੍ਰਬੋਧ | =) |
| ਪੁਤ੍ਰੱਗਸਾ ਪਾਲਣ | =) |
| ਸਿੰਘਣੀਆਂ ਦੇ ਸਿਦਕ | ) |
| ਤਾਰਾ ਸਿੰਘ ਵਾਂਇਆਂ ਦੀ ਸ਼ਹੀਦੀ | -)। |
| ਸਿਖ ਬੱਚੇ ਦੀ ਸ਼ਹੀਦੀ | )॥ |
| ਅੰਮ੍ਰਿਤ ਵਧਾਈ | )। |
| ਭਾਰਤ ਮੰਗਲ | )। |
| ਕਲਗੀਧਰ ਉਪਕਾਰ | )। |
| ਗੁਰੂ ਅਰਜਨ ਚਰਿੱਤ੍ਰ | )॥ |
| ਨਾਨਕ ਪ੍ਰਬੋਧ | =) |
| ਰਾਜ ਪ੍ਰਬੋਧ | ।) |
| ਮੁਲਤਾਨ ਪ੍ਰਆਸ਼ਾ | -)। |
| ਨਾਵਲ ਗੁਰਮੁਖੀ ਹਿੱਸਾ ਪਹਿਲਾ | ॥) |
| ਨਾਵਲ ਗੁਰਮੁਖੀ ਦੂਜਾ ਹਿੱਸਾ | ॥) |
| ਜਨਮ ਸਾਖੀ ਗੁਰੂ ਨਾਨਕ ਸਾਹਿਬ | ।) |
| ਜਨਮ ਸਾਖੀ ਗੁਰੂ ਅਮਰ ਦਾਸ ਜੀ | ।-) |
| ਜਨਮ ਸਾਖੀ ਗੁਰੂ ਅਰਜਨ ਸਾਹਿਬ | =) |
| ਜਨਮ ਸਾਖੀ ਗੁਰੂ ਹਰਿਰਾਇ ਜੀ | =) |
| ਜਨਮ ਸਾਖੀ ਗੁਰੂ ਹਰਿ ਕ੍ਰਿਸ਼ਨ ਜੀ | =) |
| ਸਰਹੱਦ ਪਰ ਪਲਟਨ ਨੰ: ੧੫ ਸਿੱਖ ਦੀ ਬਹਾਦਰੀ | )॥ |
| ਸਮੱਸਯਾ ਪੂਰਤੀ | )। |
| ਟਰੈਕਟ ਕਾਲ ਅੰਗ੍ਰੇਜ਼ੀ | )॥ |
| ਖਾਲਸਾ ਧਰਮ ਸੰਸਕਾਰ ਬਿਧੀ | ।) |
| ਮੇਰਾ ਅਤੇ ਸਾਧੂ ਦਯਾਨੰਦ ਜੀ ਦਾ ਸੰਬਾਦ | )॥ |
| ਪੰਥ ਸੁਧਾਰ ਬਿਨਯ ਪੱਤ੍ਰ | )। |

| | |
|---|---|
| ਗੁਰਮਤ ਆਰਤੀ ਪ੍ਰਬੋਧ | =)॥ |
| ਜ਼ਰਪੋਸ਼ ਸਿੰਘ | =)॥ |
| ਸਬੇਗ ਸਿੰਘ ਦੀ ਸ਼ਹੀਦੀ | =) |
| ਸੋਲਾਂ ਕ੍ਰੋੜੀਏ ਮਤਾਬ ਸਿੰਘ ਦੀ ਬਹਾਦਰੀ | -) |
| ਭਾਈ ਤਾਰੂ ਸਿੰਘ ਜੀ ਦੀ ਸ਼ਹੀਦੀ | =) |
| ਧਰਮ ਦਰਪਨ | -) |
| ਪੰਥ ਪ੍ਰਬੋਧ | )॥ |
| ਖ਼ਾਲਸੇ ਦੇ ਜਨਮ ਦਿਨ ਦੀ ਵਧਾਈ | ) |
| ਖ਼ਾਲਸੇ ਜੀ ਦੇ ਬੋਲੇ | )॥ |
| ਜਨਮ ਸਾਖੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ | ੩) |

ਭਾਈ ਜਵਾਹਰ ਸਿੰਘ ਜੀ ਸਕੱਤ੍ਰ ਸਭਾ ਅੰਬਾਲਾ ਛਾਉਣੀ ਦੇ ਪੁਸਤਕ ਖਾਲਸਾ ਪ੍ਰੇਸ ਤੋਂ ਭੀ ਮਿਲ ਸਕਦੇ ਹਨ :-

| | |
|---|---|
| ਹਜ਼ਾਰੇ ਦੇ ਸ਼ਬਦਾਂ ਦਾ ਟੀਕਾ | =) |
| ਬਾਵਨ ਅੱਖਰੀ ਜਿਲਦ ਵਾਲਾ | ॥=) |
| ਬਾਵਨ ਅੱਖਰੀ ਬਗੈਰ ਜਿਲਦ | ॥=) |
| ਟੀਕਾ ਸੁਖਮਨੀ ਜਿਲਦ ਵਾਲਾ | ੧॥) |
| ਟੀਕਾ ਸੁਖਮਨੀ ਬਗੈਰ ਜਿਲਦ | ੧॥) |
| ਟੀਕਾ ਰਹਿਰਾਸ | ੩) |
| ਟੀਕਾ ਸਵੈਯਾ ਦਾ | -)॥ |

ਦਾਸ ਮੈਨੇਜਰ

# ਇਸ਼ਤਹਾਰ
## ਨਫ਼ੇ ਵਾਲਾ ਸੌਦਾ

ਜੋ ਸੱਜਨ ਖਾਲਸਾ ਅਖਬਾਰ ਦੇ ਪੰਜ ਨਵੇਂ ਗਾਹਕ ਬਣਾਕੇ ਉਨ੍ਹਾਂ ਦੇ ਵਰ੍ਹੇ ਦਾ ਚੰਦਾ ਪੇਸ਼ਗੀ ਪਹੁੰਚਾ ਦੇਵੇ ਉਸਨੂੰ ਇਹ ਅਖ਼ਬਾਰ ਵਰ੍ਹਾ ਭਰ ਮੇਰੀ ਵੱਲੋਂ ਮੁਫ਼ਤ ਜਾਵੇਗੀ ॥

ਦਾਸ ਗੁਰਬਖ਼ਸ਼ ਸਿੰਘ
ਅਸਿਸਟੈਂਟ ਸੁਪਰੈਂਟੈਂਡੈਂਟ ਟੈਲੀਗ੍ਰਾਫ਼,
ਨਾਗ ਪੁਰ

## ਵਰ ਲਈ ਕੰਨਿਆਂ ਦੀ ਜ਼ਰੂਰਤ

ਪਲਟਨ ਨੰ: ੧੪ ਸਿੱਖ ਦੇ ਲੈਂਸੀ ਸਿੰਘ ਭਾਈ ਵਸਾਖਾ ਸਿੰਘ ਜੀ ਭਾਈ ਸਾਹਿਬ ਸਿੰਘ ਜੀ ਗਰੰਥੀ ਦੇ ਸਪੁੱਤ੍ਰ ਬ੍ਰਾਹਮਣ ਸਿੰਘ ਰਹਿਣੇ ਵਾਲੇ ਪਿੰਡ ਅਤੇ ਡਾਕਖਾਨਾ ਹਰਨਾਲ,ਤਹਸੀਲ ਗੁਜਰਖਾਨ, ਜ਼ਿਲਾ ਰਾਵਲਪਿੰਡੀ ਆਪਨੀ ਸ਼ਾਦੀ ਗੁਰਮ੍ਰਯਾਦਾ ਅਨੁਸਾਰ ਕਰਨੀ ਚਾਹੁੰਦੇ ਹਨ ।ਉਨ੍ਹਾਂ ਦੀ ਉਮਰ ੨੨ ਸਾਲ ਦੀ ਹੈ, (੧) ਅਰ ਸਰੀਰ ਕਰਕੇ ਅਰੋਗ ਅਤੇ ਸਭ ਅੰਗ ਸੰਪੂਰਨ ਹਨ, (੨) ਗੁਰਮੁਖੀ ਵਿਦਯਾ ਅਰ ਗੁਰਮਤ ਧਰਮ ਕਾਰਜ ਸੰਪੰਨ ਹਨ, (੩) ਤਲਬ ਆਮਦਨ ੬੦) ਰੁਪਏ ਮਾਹਵਾਰੀ ਹੈ ॥

ਇਸ ਵਾਸਤੇ ਸੁਚੱਜੇ ਖਾਲਸਾ ਪੰਥ ਦੇ ਸਿੰਘ ਸਾਹਿਬਾਨ ਦੇ ਸਨਮੁਖ ਇਹ ਪ੍ਰਾਰਥਨਾ ਹੈ ਕਿ ਕੋਈ ਸਿੰਘ ਸਾਹਿਬ ਆਪਨੀ ਕੰਨਯਾ ਦਾ ਸ਼ਾਦੀ ਗੁਰ ਮ੍ਰਯਾਦਾ ਅਨੁਸਾਰ ਕਰਨੀ ਚਾਹੁੰਦਾ ਹੋਵੇ ਕਿ ਜਿਸ ਦੀ ਉਮਰ ੧੪ ਸਾਲ ਤੋਂ ੧੯ ਤਕ ਹੋਵੇ, (੧) ਗੁਰਮੁਖੀ ਵਿਦਯਾ ਪੜ੍ਹੀ ਹੋਈ ਹੋਵੇ ਜੈਸਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕੀਤਾ ਹੋਵੇ ਯਾ ਕਰਦੀ ਹੋਵੇ, (੨) ਲੰਗਰ ਆਦਿਕ ਘਰ ਦਾ ਕੰਮ ਸਿੱਖੀ ਹੋਵੇ ਯਾ ਸਿੱਖਦੀ ਹੋਵੇ, (੩) ਸਿਊਣ ਦੇ ਪਹਨਣ ਦੇ ਬਸਤ੍ਰ ਸੀਊਣ ਜਾਣਦੀ ਹੋਵੇ ਯਾ ਸਿੱਖਦੀ ਹੋਵੇ, (੪) ਬਾਲਕ ਪਾਲਣਾ ਅਰ ਖਾਤ੍ਰਬ੍ਰਤ ਧਰਮ ਦਾ ਗੁਣ ਸਿੱਖਣ ਦਾ ਧੁਣ ਰਖ ਲਵੇ, (੫) ਅਰ ਸਰੀਰ ਨੂੰ ਕੋਈ ਕਿਸੇ ਤਰ੍ਹਾਂ ਦਾ ਜਾਨ ਰੋਗ ਅਤ ਅੰਗ ਭੰਗ ਨਾ ਹੋਵੇ, ਜੋ ਸਿੰਘ ਆਪਨੀ ਕੰਨਯਾ ਦਾ ਨਾਤਾ ਕਰਨਾ ਚਾਹੇ ਸੋ ਇਸ ਤਰ੍ਹਾਂ ਪਤ੍ਰਕਾ ਭੇਜੇ:-

ਸਰਦਾਰ ਮਾਨ ਸਿੰਘ ਸਾਹਿਬ ਸਰਦਾਰ ਬਹਾਦਰ ਸੂਬੇਦਾਰ ਮੇਜਰ ਅਤੇ ਪ੍ਰੇਜ਼ੀਡੈਂਟ ਸ੍ਰੀ ਗੁਰੂ ਸਿੰਘ ਸਭਾ ਪਲਟਨ ਨੰ: ੧੪ ਸਿੱਖ ਫੀਲਡ ਫੋਰਸ,ਚੀਨ ॥

ਹੋਰ ਜੋ ਕੋਈ ਕਿਸੇ ਤਰ੍ਹਾਂ ਦਾ ਸਵਾਲ ਜਵਾਬ ਕਰਨਾ ਹੋਵੇ ਤਾਂ ਬੀ ਚਿੱਠੀ ਦ੍ਵਾਰੇ ਕਰ ਸਕਦੇ ਹਨ ॥

ਲੇ: ਦਾਸ ਸੁੰਦਰ ਸਿੰਘ
ਜਮਾਂਦਾਰ ਐਡਜੁਟੰਟ ਅਤੇ ਸਕੱਤ੍ਰ ਸਭਾ
ਪਲਟਨ ਨੰ: ੧੪ ਸਿੱਖ

## ਸੱਜਣੋਂ

ਜੇ ਕਰ ਆਪ ਨੂੰ ਘਰ ਬੈਠਿਆਂ ਭਾਵੇਂ ਕਿਸੇ ਪ੍ਰਕਾਰ ਦੇ ਗੁਰਮੁਖੀ, ਸ਼ਾਸਤ੍ਰੀ, ਉਰਦੂ, ਹਿੰਦੀ ਦੇ ਪੁਸਤਕਾਂ ਥੀਆਂ ਖਾਲਸਾ ਟ੍ਰੈਕਟ ਸੁਸਾਇਟੀ ਦੇ ਗੁਟਕੇ,ਤਸਵੀਰਾਂ, ਕਿਤੇ, ਅਰ ਕਿਸੇ ਕਹਾਣੀਆਂ ਦੀ ਲੋੜ ਹੋਵੇ ਤਾਂ

**ਭਾਈ ਜ਼ਿੰਮਾ ਸਿੰਘ ਗੁਰਦਿਆਲ ਸਿੰਘ**

ਏਜੰਟ ਖ਼ਾਲਸਾ ਟ੍ਰੈਕਟ ਸੁਸਾਇਟੀ ਦੇ ਪੁਸਤਕਾਂ ਵਾਲੇ ਲੁਹਾਰੀ ਦਰਵਾਜ਼ਾ ਲਹੌਰ ਪਾਸੋਂ ਮੰਗਵਾ ਲਵੋ ॥

## ਜ਼ਰੂਰੀ ਵਿੱਗਯਾਪਨ

ਸਸਤਾ ਅਤੇ ਫਾਇਦੇ ਵਾਲਾ ਇਕ ਖਾਸ ਬਸਤ ਸੌਂਤ ਦੇ ਪਿੱਛੇ ਇਕ ਮੋਅਜਿਜ਼ ਅਰ ਆਸਾਨ ਤਰੀਕੇ ਨਾਲ ਮਿਲ ਸਕਦਾ ਹੈ ਅੰਗ੍ਰੇਜ਼ੀ ਜਾਨਨ ਵਾਲਿਆਂ ਨੂੰ ਇਹ ਕਰਨ ਵਾਲਿਆਂ ਦੇ ਜ਼ਰੂਰਤ ਹੈ,ਇਸਦੇ ਕਾਇਦਿਆਂ ਆਦਿਕ ਨੂੰ ਦੇਖਨ ਵਾਸਤੇ ਸਿਰਫ਼ ਅੰਗ੍ਰੇਜ਼ੀ ਵਿਚ ਮੈਨੇਜਰ ਨੂੰ ਹੇਠ ਲਿਖੇ ਪਤੇ ਪਰ ਲਿਖੋ:-

ਮੈਨੇਜਰ ਕਲਕੱਤਾ ਪ੍ਰਾਵੀਡੈਂਟ
ਇਨਸਟੀਟੂਸ਼ਨ
੧੧-੨ ਹੈਰੀਸਨ ਰੋਡ
ਕਲਕੱਤਾ
Calcutta Provident Institution,
11-2 Harrison Road,
Calcutta.

## ਟੀਕਾ ਰਹਿਰਾਸ ਅਤੇ ਟੀਕਾ ਸਵੈਯਾਂ ਦਾ

ਟੀਕਾ ਰਹਰਾਸ ਮੋਖ ੩), ਟੀਕਾ ਸਵੈਯਾਂ ਦਾ ਜੋ ਅੰਮ੍ਰਿਤ ਛਕਾਉਣ ਵੇਲੇ ਪੜ੍ਹੇ ਜਾਂਦੇ ਹਨ ਮੋਖ -)॥ ਅਤੇ ਹਜ਼ਾਰੇ ਦੇ ਸ਼ਬਦਾਂ ਦਾ ਟੀਕਾ ਮੋਖ =)ਡਾਕ ਮਸੂਲ -), ਸੁਖਮਨੀ ਸਾਹਿਬ ਸਟੀਕ ਮੋਖ ੧॥) ਰੁਪੱਯਾ ਬਗੈਰ ਜਿਲਦ ੧) ਰੁਪੱਯੇ, ਬਾਵਨ ਅਖਰੀ ਸਟੀਕ ਮੋਖ ॥=),ਬਗੈਰ ਜਿਲਦ ॥=), ਸ੍ਰੀ ਗੁਰੂ ਗ੍ਰੰਥ ਸਾਹਿਬ ਸੁਨਹਿਰੀ ਚਮੜੇ ਦੀ ਜਿਲਦ ਵਾਲਾ ਜਿਸ ਦਾ ਮੁੱਲ ਅਗੇ ੧੧) ਹੁਨ ੯॥),ਹੋਰ ਹਰ ਪ੍ਰਕਾਰ ਦੀਆਂ ਧਰਮ ਪੁਸਤਕਾਂ ਸਾਥੋਂ ਮਿਲ ਸਕਦੀਆਂ ਹਨ ਜਿਹਾ ਕੁ ਟਰੈਕਟ ਸੁਸਾਇਟੀ ਦੇ ਗੁਟਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਵਗੈਰਾ ॥

ਦਾਸ ਜਵਾਹਿਰ ਸਿੰਘ,
ਸਕੱਤ੍ਰ ਸਿੰਘ ਸਭਾ
ਅੰਬਾਲਾ ਛਾਉਣੀ

## ਬਿਕ੍ਰਮ ਡਿਸਪੈਨਸਰੀ
## ਫ਼ੀਰੋਜ਼ਪੁਰ ਸ਼ਹਿਰ

ਇਸ ਨਾਮ ਦਾ ਦਵਾਈ ਖਾਨਾ ਬੈਕੁੰਠ ਨਿਵਾਸੀ ਮਹਾਰਾਜਾ ਫਰੀਦਕੋਟ ਦੀ ਯਾਦਗਾਰ ਵਿਚ ਖੋਲ੍ਹਿਆ ਗਯਾ ਹੈ ਇਸਕਾ ਇਨਤਜ਼ਾਮ ਡਾਕਟਰ ਕੇਸਰ ਸਿੰਘ ਐਮ.ਏ.,ਐਮ.ਡੀ. ਸਾਬਕ ਮੈਡੀਕਲ ਆਫਸਰ ਰਿਆਸਤ ਫਰੀਦਕੋਟ, ਵਾ ਡਾਕਟਰ ਖਾਸ ਮਹਾਰਾਜਾ ਸਾਹਿਬ ਵਾ ਸ਼ਾਹੀ ਖਾਨਦਾਨ, ਦੇ ਸਪੁਰਦ ਹੈ। ਇਸ ਦਵਾਈਖਾਨੇ ਦੇ ਮੈਨੇਜਰ ਡਾਕਟਰ ਸਾਹਿਬ ਨੂੰ ੧੫੦) ਰੁਪੱਯੇ ਰੋਜ਼ ਮਹਾਰਾਜਾ ਸਾਹਿਬ ਬੀਮਾਰੀ ਦੇ ਦਿਨਾਂ ਵਿਚ ਅਲਾਵਾ ਤਨਖਾਹ ਦੇ ਦੇਂਦੇ ਸਨ। ਏਥੇ ਬੜੇ ਗੌਰ ਨਾਲ ਇਲਾਜ ਹੁੰਦਾ ਹੈ ਅਤੇ ਸਬ ਤਰ੍ਹਾਂ ਦੀ ਦਵਾਈ ਮਿਲਦੀ ਹੈ ਖਾਸ ਕਰ ਹੇਠ ਲਿਖੀਆਂ ਦਵਾਈਆਂ ਬੜੀਆਂ ਅਜ਼ਮਾਈਆਂ ਹੋਈਆਂ ਹਨ॥

੧–ਮੁਮੀਰੇ ਕਾ ਸੁਰਮਾਂ ਕਰਾਮਾਤੀ ਦ ਸੁਰਮੇਂ ਅਸਲ ਮਮੀਰੇ ਅਤੇ ਹੋਰ ਬੂਟੀਆਂ ਤੋਂ ਤੈਯਾਰ ਕੀਤਾ ਹੈ। ਧੁੰਧ ਗੁਬਾਰੀ, ਪਾਨੀ, ਲਾਲੀ ਅਤੇ ਮੋਤੀਆਬਿੰਦ ਦੇ ਵਾਸਤੇ ਅਕਸੀਰ ਹੈ। ਅਸੀਂ ਹਰ ਇਕ ਡਾਕਟਰ ਅਤੇ ਹਕੀਮ ਨਾਲ ਸ਼ਰਤ ਲਗਾਕੇ ਸਾਬਤ ਕਰ ਸਕਦੇ ਹਾਂ ਕਿ ਮੋਤੀਆਂ ਹੀਰਨ ਨਾਲੋਂ ਸਾਡੇ ਸੁਰਮਾ ਲੱਖ ਦਰਜੇ ਮੁਫ਼ੀਦ ਹੈ। ਅਮਰੀਕੇ ਦੇ ਮਸ਼ਹੂਰ ਡਾਕਟਰ ਸਾਡੀ ਤਾਈਦ ਕਰਦੇ ਹਨ। ਮੋਖ ਫੀ ਤੋਲਾ ੩)

੨–ਗੋਲੀਆਂ ਤਾਕਤ ਸਿਰ ਦਰਦੀ ਕਮਜ਼ੋਰੀ ਹਾਫਜ਼ੇ ਨੂੰ ਦਫਾਵਨ ਵਾਸਤੇ ਖੂਨ ਦੀ ਸਫਾਈ, ਦਰਦ ਕਮਰ, ਦਰਦ ਹੀਹ, ਨਜ਼ਲਾ ਜ਼ੁਕਾਮ, ਕਮਜ਼ੋਰੀ ਮਿਹਦਾ ਵਾਸਤੇ ਅਕਸੀਰ ਹਨ ਬੁਖਾਰ ਯਾ ਹੋਰ ਬਿਮਾਰੀ ਦੇ ਪਿਛੋਂ ਜੋ ਕਮਜ਼ੋਰੀ ਹੁੰਦੀ ਹੈ ਫੌਰਨ ਦੂਰ ਹੋ ਜਾਂਦੀ ਹੈ ਕੀਮਤ ਦੋ ਦਰਜਨ ੩)

੩–ਗੋਲੀਆਂ ਬਵਾਸੀਰ ਅਤੇ ਮਲ੍ਹਮ ਇਸ ਦਵਾ ਨੂੰ ਇੱਕ ਦਿਨ ਵਰਤਨ ਨਾਲ ਜਲਨ ਅਤੇ ਲਹੂ ਆਉਣੇ ਤੋਂ ਆਰਾਮ ਹੋ ਜਾਂਦਾ ਹੈ ਤਿੰਨ ਦਿਨ ਵਿਚ ਪੂਰਾ ੨ ਆਰਾਮ ਹੋ ਜਾਂਦਾ ਹੈ ਸਭ ਕਿਸਮ ਦੀ ਬਵਾਸੀਰ ਵਾਸਤੇ ਮੋਖ ੨)

੪–ਤਪ ਤਲੀ ਦੀ ਦਵਾ–ਇੱਕ ਹਫਤੇ ਵਿਚ ਪੂਰੀ ਸਿਹਤ ਹੋ ਜਾਂਦੀ ਹੈ। ਕਈ ਨਾ ਉਮੈਦ ਬੀਮਾਰਾਂ ਪਰ ਬੜੀ ਮੁਫੀਦ ਹੋਈ ਹੈ, ਮੋਖ ੧)

੫–ਬਦਹਜ਼ਮੀ ਅਤੇ ਹਮੇਸ਼ਾਂ ਦੀ ਕਬਜ਼ ਵਾਸਤੇ ਦਵਾ ਅਮਰੀਕਾ ਦੇ ਇੱਕ ਡਾਕਟਰ ਨੇ ਨਿਕਾਲੀ ਹੈ, ਮੋਖ ੨)

੬–ਦਮੇ ਦੀਆਂ ਗੋਲੀਆਂ–ਪੁਰਾਨੇ ਤੇ ਪੁਰਾਨੇ ਦਮੇ ਨੂੰ ਭੀ ਇੱਕ ਹਫਤੇ ਵਿਚ ਪੂਰਾ ਅਰਾਮ ਅਤੇ ਸਾਹ ਨਾ ਆਉਂਦਾ ਹੋਵੇ ਇਕ ਗੋਲੀ ਨਾਲ ਆ ਜਾਂਦਾ ਹੈ ਬੀਮਾਰ ਭਾਵੇਂ ਤੜਫਦਾ ਹੋਵੇ ਉਸਦਾ ਭਲਾ ਹੋ ਜਾਂਦਾ ਹੈ ਇੱਕ ਹਫਤੇ ਦੀਆਂ ਗੋਲੀਆਂ ਮੋਖ .... ੪)

੭–ਸੱਤ ਨਿੰਮ ਅਰਥਾਤ ਨਿੰਮ ਦਾ ਜੌਹਰ ਬੜੀ ਕੋਸ਼ਸ਼ ਨਾਲ ਤਿਆਰ ਕੀਤਾ ਹੈ ਖੂਨ ਦੀ ਸਫਾਈ ਖਾਰਸ਼ ਫੋੜਾ ਫਿਨਸੀ ਸਭ ਕਿਸਮ ਦੇ ਬੁਖਾਰ ਦਾ [illegible] ਅਕਸੀਰ ਹੈ ਮੋਖ ਇੱਕ ਸ਼ੀਸ਼ੀ ੩)

੮–ਰੋਗਨ ਕੰਨ–ਕੰਨ ਵਿਚ ਭਾਵੇਂ ਦਰਦ ਹੋਵੇ ਯਾ ਪਾਕ ਜਾਰੀ ਹੋਵੇ ਯਾ ਤਰ੍ਹਾਂ ੨ ਦੀਆਂ ਆਵਾਜ਼ਾਂ ਆਉਂਦੀਆਂ ਹੋਨ ਯਾ ਬੋਲਾ ਹੋਵੇ ਇਸ ਤੇਲ ਦੇ ਡਾਲਨ ਨਾਲ ਪੂਰਾ ੨ ਆਰਾਮ ਹੋ ਜਾਂਦਾ ਹੈ ਇੱਕ ਹਫਤੇ ਵਾਸਤੇ ਮੋਖ ੨)

੯–ਦਾਦ ਯਾ ਚੰਬਰ ਅਤੇ ਖਾਰਸ਼ਦੀ ਦਵ ਸਰਫ ਦੋ ਦਫਾ ਲਾਵਨ ਨਾਲ ਦਾਦ ਹਟ ਜਾਂਦੀ ਹੈ ਇਕ ਹਫਤੇ ਵਾਸਤੇ ਮੋਖ ੧)

੧੦–ਹਜੀਰਾਂ ਦਾ ਰੋਗਨ–ਇਸ ਰੋਗਨ ਦੇ ਖਾਨ ਨਾਲ ਏਕ ਹਫਤੇ ਵਿਚ ਹਜੀਰਾਂ ਕਾਫੂਰ ਹੋ ਜਾਂਦੀਆਂ ਹਨ ਅਤੇ ਦੋ ਹਫਤੇ ਦੇ ਵਰਤਨ ਨਾਲ ਫੇਰ ਕਦੇ ਨਹੀਂ ਹੋ ਸਕਦੀਆਂ ਕਈ ਬਾਰ ਅਜ਼ਮਾਈਆਂ ਹਨ ਮੋਖ ੫)

੧੧–ਦਵਾਈ ਸਭ ਤਰ੍ਹਾਂ ਦੇ ਤਾਪ–ਸਿਲ, ਤਪਦਿਕ ਵਾਲਵਤੇ ਕਰਨ ਦਾ ਤੇਲ, ਖਾਂਸੀ ਅਤੇ ਨਜ਼ਲੇ ਦੀ ਦਵਾ, ਸਿਰ ਦਰਦ, ਹੈਜ਼ਾ ਅਤੇ ਸੂਲਦੀ ਦਵਾ ਮੋਖ ਹਰ ਇਕ ਦਾ ੨)

ਸ੍ਰੀ ਹਜ਼ੂਰ ਮਹਾਰਾਜਾ ਵਾਲੀਏ ਰਯਾਸਤ ਮੁਰਸ਼ਾ ਲਿਖਦੇ ਹਨ:–"ਹਮ ਡਾਕਟਰ ਕੇਸਰ ਸਿੰਘ ਐਮ.ਏ.,ਐਮ. ਡੀ. ਕੋ ਸ਼ਾਡੀ ਵਾਕਫੀਯਤ ਸੇ ਜਾਨਤੇ ਹੈਂ ਕਿ ਯੇਹ ਹੁਸ਼ਯਾਰ ਮਿਹਨਤੀ ਵਾ ਨੇਕ ਚਲਨ ਹੈ, ਇਸਕਾ ਅਲਾਜ ਜ਼ੂਦ ਅਸਰ ਵਾ ਫਾਇਦਾ ਮੰਦ ਹੈ, ਔਰ ਇਸਕੀ ਤਸ਼ਖੀਸ ਕਾਬਲ ਤਾਰੀਫ਼ ਹੈ, ਹਮਨੇ ਇਸਕੋ ਮਹਾਰਾਜਾ ਫਰੀਦ ਕੋਟ ਕਾ ਅਲਾਜ ਕਰਤੇ ਦੇਖਾ! ਔਰ ਅਪਨਾ ਭੀ ਅਲਾਜ ਕਰਾਯਾ,....ਇਸਕਾ ਅਲਾਜ ਬਹੁਤ ਸਾਫ਼ ਵਾ ਮੁਖਤਸਰ ਤਰੀਕੇ ਪਰ"॥

ਸ੍ਰੀ ਹਜ਼ੂਰ ਕੰਵਰ ਸਾਹਿਬ ਬਹਾਦੁਰ ਵਾਲੀਏ ਰਯਾਸਤ ਫ਼ਰੀਦਕੋਟ ਲਿਖਦੇ ਹਨ:–

ਡਾਕਟਰ ਕੇਸਰ ਸਿੰਘ ਹੁਸ਼ਯਾਰ ਔਰ ਲਾਯਕ ਆਦਮੀ ਹੈ"॥

ਜਨਾਬ ਸੋਢੀ ਇੰਦਰ ਸਿੰਘ ਸਾਹਿਬ ਆਨਰੇਰੀ ਮਜਸਟਰੇਟ ਵਾ ਸਿਵਲ ਜੱਜ ਵਾ ਪ੍ਰੇਜ਼ੀਡੈਂਟ ਲੋਕਲ ਬੋਰਡ ਫ਼ੀਰੋਜ਼ਪੁਰ ਲਿਖਦੇ ਹਨ:–

"ਡਾਕਟਰ ਕੇਸਰ ਸਿੰਘ ਜੀ ਕਾ ਅਲਾਜ ਮੁਜੱਰਬ ਵਾ ਬਰਤੀਯਾ ਹੈ, ਇਨਕੀ ਈਜਾਦ ਕਰਦਾ ਦਵਾਯਾਂ ਬਹੁਤ ਹੀ ਮੁਫੀਦ ਹੈਂ ਖਾਸ ਕਰ ਸੁਰਮਾਂ ਵਾ ਬਵਾਸੀਰ ਕੀ ਦਵਾ ਅਕਸੀਰ ਹੈ॥"

ਹੋਰ ਬੀਮਾਰੀਆਂ ਦਾ ਅਲਾਜ ਘਰ ਬੈਠੇ ਪੂਰਾ ੨ ਹਾਲ ਮਾਲੂਮ ਹੋਕੇ ਕੀਤਾ ਜਾ ਸੱਕਦਾ ਹੈ ਮਹਸੂਲ ਡਾਕ ਵਗੈਰਾ ਖਰੀਦਾਰ ਦੇ ਜ਼ਿੰਮੇਂ॥

ਜੋ ਡਾਕਟਰ ਹਕੀਮ ਯਾ ਵੈਦ ਇਨ੍ਹਾਂ ਦਵਾਈਆਂ ਨਾਲੋਂ ਚੰਗੀ ਦਵਾ ਨਕਾਲ ਸਕੇ ਸੋ ਸੈ ਰੁਪੱਯਾ ਇਨਾਮ ਪਾਵੇਗਾ॥

ਸਭ ਚਿੱਠੀ ਪੱਤ੍ਰ ਇਸ ਪਤੇ ਪਰ ਹੋਵੇ-

ਡਾਕਟਰ **ਕੇਸਰ ਸਿੰਘ** ਐਮ. ਏ.,ਐਮ. ਡੀ

ਫ਼ਿਰੋਜ਼ਪੁਰ ਸ਼ਹਿਰ

—:—

## ਰੇਲਵੇ ਘੜੀਆਂ

ਦੂਜਾ ਖਾਸਵ, ਗਾਰੰਟੀ ੨੦ ਸਾਲ, ਕੀਮਤ ੨੬)

| | | |
|---|---|---|
| ੧ | ੧੮ | ੨੦) |
| ੨ | ੧੫ | ੧੬॥) |
| ੩ | ੧੦ | ੧੪) |
| ੪ | ੭ | ੧੨॥) |
| ੫ | ੫ | ੧੦॥) |
| ਦੂਜਾ ੧ ਜਨੇਵਾ | ੪ | ੯) |
| ੨ | ੩ | ੭) |

ਏਹ ਘੜੀਆਂ ਖੂਬਸੂਰਤ ਤੇ ਮਜ਼ਬੂਤ ਹਨ ਜਰਮਨ ਸਿਲਵਰ ਦੇ ਕੇਸ ਖੁਲ੍ਹਾ ਮੂੰਹ ਸਾਰ ਚਾਬੀ, ਐਸੀਆਂ ਚੰਗੀਆਂ ਤੇ ਸਸਤੀਆਂ ਕਿਤੋਂ ਹੱਥ ਨਹੀਂ ਆਉਣਗੀਆਂ॥

ਆਪ ਦਾ ਦਾਸ

ਕਰਮ ਸਿੰਘ ਮਾਸਟਰ ਆਰਟ ਸਕੂਲ,
ਟਰੇਨਿੰਗ ਕਾਲਜ, ਸਿੰਧ ਹੈਦਰਾਬਾਦ,

## ੩) ਵਿੱਚ ਅੰਗ੍ਰੇਜ਼ੀ ਸਿਖ ਲਵੋ

ਮੈਂ ਉਨ੍ਹਾਂ ਸੱਜਨਾਂ ਲਈ ਜੋ ਚਾਹੁੰਦੇ ਹਨ ਕਿ ਰਾਜ ਭਾਖਾ ਅੰਗ੍ਰੇਜ਼ੀ ਨੂੰ ਸਿੱਖਕੇ ਇਸਥੀ ਨਾਨਾ ਪ੍ਰਕਾਰ ਦੇ ਲਾਭ ਉਠਾਈਏ ਪੰਜ ਪੁਸਤਕਾਂ ਬਨਾਈਆਂ ਹਨ, ਪਹਿਲੀ, ਦੂਜੀ, ਤੀਜੀ ਅਤੇ ਐਂਗਲੋ ਗੁਰਮੁਖੀ ਡਿਕਸ਼ਨਰੀ ਅਤੇ ਅੰਗ੍ਰੇਜ਼ੀ ਗੁਰਮੁਖੀ ਬੋਲ ਚਾਲ ਇਨ੍ਹਾਂ ਵਿੱਚੋਂ ਤਿੰਨ ਤਿਆਰ ਹੋ ਗਈਆਂ ਹਨ, ਤੇ ਦੋ ਛਪ ਰਹੀਆਂ ਹਨ, ਇਹ ਤਿੰਨ ਪਹਿਲੀ, ਦੂਜੀ ਤੇ ਡਿਕਸ਼ਨਰੀ ਹਨ, ਇਨ੍ਹਾਂ ਦਾ ਮੁੱਲ ਪਹਿਲੀ ਦਾ ।), ਦੂਜੀ ਦਾ ।≡), ਡਿਕਸ਼ਨਰੀ ਦੇ ੨) ਰੁਪੱਯੇ ਬਾਕੀ ਦੋਹਾਂ ਦਾ ਮੁੱਲ ੧) ਰੁਪੱਯਾ ਹੈ ਜੋ ਸੱਜਨ ਇਹ ਸਾਰੀਆਂ ਇਕੱਠੀਆਂ ਲੈਨਗੇ ਉਨ੍ਹਾਂ ਥੀਂ ੩) ਰੁਪੱਯੇ ਕੇਵਲ ਲੀਤੇ ਜਾਨਗੇ ਤੇ ਇਹ ਦੋਵੇਂ ਪੋਥੀਆਂ ਉਨ੍ਹਾਂ ਨੂੰ ਪਿੱਛੋਂ ਭੇਜੀਆ ਜਾਨ ਗੀਆਂ । ਮੈਂ ਦਾਵੇ ਨਾਲ ਆਖਦਾ ਹਾਂ ਕਿ ਜੇ ਕੋਈ ਮੇਰੀਆਂ ਇਨ੍ਹਾਂ ਪੁਸਤਕਾਂ ਨੂੰ ਮੇਰੇ ਦੱਸੇ ਮੂਜਬ ਪੜ੍ਹੇਗਾ ਓਹ ਇੱਕ ਸਾਲ ਵਿੱਚ ਕੰਮ ਚਲਾਊਨ ਵਾਲੀ ਅੰਗ੍ਰੇਜ਼ੀ ਸਿਖ ਲਵੇਗਾ, ਅਤੇ ਬਹੁਤ ਸਾਰਿਆ ਨੇ ਸਿੱਖੀ ਵੀ ਹੈ

ਪ੍ਰਾਣ ਸੰਗਲੀ—ਸ੍ਰੀ ਮੁਖਵਾਕ ॥ ਆਦਿ ਪਾਤਸ਼ਾਹੀ, ਹੁਣੇ ਛਪੀ ਹੈ ਮੋਖ ੧) ਰੁਪੱਯਾ॥

ਇਸਤ੍ਰੀ ਰਤਨ—ਇਸ ਪੁਸਤਕ ਵਿੱਚ ਓਹ ਗੱਲਾਂ ਲਿਖੀਆਂ ਹਨ ਜੋ ਇੱਕ ਗਰਭ ਵਤੀ ਇਸਤ੍ਰੀ ਨੂੰ ਗਰਭ ਦੇ ਸਮਯ ਤੋਂ ਲੈ ਬੱਚੇ ਦੇ ਦੁੱਧ ਛਡਨ ਤਕ ਲੋੜੀ ਦੀਆ ਹਨ ਬੱਚਿਆਂ ਨੂੰ ਜੋ ਰੋਗ ਹੁੰਦੇ ਹਨ ਉਨ੍ਹਾਂ ਦੇ ਸੌਖੇ ੨ ਇਲਾਜ ਦੱਸੇ ਹਨ, ਗਲ ਕਾਹਦੀ ਇਹ ਪੁਸਤਕ ਲੱਖਾਂ ਦਾ ਬਚਾਓ ਕਰਕੇ ਸੁਖ ਦੇਨ ਦਾ ਮੂਲ ਕਾਰਣ ਹੈ—ਮੋਖ ।)

ਵਾਲ ਉਗਾਉਣ ਲਈ ਤੇਲ—ਜਿੰਨ੍ਹਾਂ ਦੇ ਵਾਲ ਨਾ ਆਉਂਦੇ ਹੋਨ ਇਹ ਤੇਲ ਮਲੋ, ੨ ਦਿਨਾਂ ਮੇਂ ਆ ਜਾਨਗੇ ਮੋਖ ੨) ਰੁਪਯੇ ਸ਼ੀਸ਼ੀ ਦਾ ਮਹਸੂਲ ਡਾਕ ਸਭ ਦਾ ਵੱਖਰਾ ॥

## ਦੋ ਰੁਪਏ ਦੀ ਪੁਸਤਕਾਂ ਮੁਫਤ ॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਸੰਖੇਪ ਜੀਵਨ ਵਰਤਾਂਤ ਅਸਾਂ ਨੇ ਹੁਨ ਹੀ ਛਾਪਿਆ ਹੈ ਇਹ ਅਤਿ ਉੱਤਮ ਹੈ ਅਤ ਖਾਲਸਾ ਜੀ ਦੀ ਸੇਵਾ ਵਿੱਚ ਮੁਫਤ ਭੇਟਾ ਕਰਨੀ ਦੇ ਯੋਗ ਹੈ । ਅਸੀ ਜੋ ਸੱਜਨ ੨੦੦ ਪੁਸਤਕਾਂ ਖਰੀਦਨਗੇ ਇੱਕ ਤਾਂ ਉਹਨਾਂ ਦੇ ਨਾਉਂ ਪੋਥੀ ਦੇ ਸਰਵਰਕ ਉੱਤੇ ਛਾਪ ਦਿੱਤੇ ਜਾਨਗੇ ਤੇ ਦੂਜੇ ਤਵਾਰੀਖ ਖਾਲਸਾ ਦੇ ਹਿੱਸੇ, ਗੁਰਮਤ ਪ੍ਰਭਾਕਰ, ਦੁਰਗਾ ਪ੍ਰਬੋਧ ਆਦਿ ਦੋ ਰੁਪਏ ਦੇ ਮੋਖ ਦੀ ਪੁਸਤਕਾਂ ਮੁਫਤ ਦਿੱਤੀਆਂ ਜਾਨਗੀਆ ਤੇ ਜੇਹੜੇ ਸਾਹਿਬ ੧੦੦ ਖਰੀਦਨ ਗੇ ਉਹਨਾਂ ਦਾ ਕੇਵਲ ਨਾਉਂ ਹੀ ਟਾਈਟਲ ਪੇਜ (ਸਰਵਰਕ) ਛਾਪ ਦਿੱਤਾ ਜਾਊ । ਪੋਥੀ ਦਾ ਮੋਖ -) ਹੈ

ਪਤਾ—ਸਾਲਿਗਰਾਮ
ਮਾਲਿਕ ਛਾਪਾਖਾਨਾ
ਅਰੋੜਬੰਸ ਲਾਹੌਰ

## ਮਮੀਰੇ ਕਾ ਸੁਰਮਾਂ

ਅਸਿਸ੍ਟੈਂਟ ਕੈਮੀਕਲ ਐਗਜ਼ੈਮਨੀਅਰ ਬਹਾਦਰ ਗਵਰਨਮਿੰਟ ਪੰਜਾਬ ਦਾ ਪਰੀਕਸ਼ ਕੀਤਾ ਹੋਇਆ ॥

ਵੱਡੇ ਵੱਡੇ ਅੰਗ੍ਰੇਜ਼,ਮੈਡੀਕਲ ਪਰੋਫੈਸਰਾਂ, ਮਸ਼ਹੂਰ ਡਾਕਟਰਾਂ, ਰਾਜਿਆਂ, ਨਵਾਬਾਂ ਤੇ ਵਲੈਤ ਦੇ ਪਸ ਕੀਤੇ ਹੋਏ ਅੰਗ੍ਰੇਜ਼ ਡਾਕਟਰਾਂ ਨੇ ਵਰਤਨ ਥੀਂ ਪਿੱਛੋਂ ਇਸ ਸੁਰਮੇਂ ਦਾ ਸੱਚਾ ਪਨ ਮੰਨਯਾ ਹੈ ਤੇ ਆਖਯਾ ਹੈ ਕਿ ਹੇਠਾਂ ਲਿਖੀਆਂ ਹੋਈਆਂ ਅੱਖਾਂ ਦੇ ਰੋਗਾਂ ਲਈ ਇਹ ਸੁਰਮਾਂ ਜਾਦੂ ਦਾ ਕੰਮ ਦੇਂਦਾ ਹੈ । ਜੋਤ ਦਾ ਘਟਨਾ, ਅੰਧਰਾਤਾ, ਧੁੰਦ, ਜਾਲਾ, ਪੜਵਾਲ ਗੁਬਾਰ, ਢੇਲਾ ਫੁਲਨ, ਲਾਲੀ ਕੱਚਾ ਮੋਤੀਆਬਿੰਦ, ਨਾਖੂਨ ਪਾਣੀ ਵਗਨਾ, ਖੁਰਕ ਆਦਿਕ ਵੱਡੇ ਹਕੀਮ ਤੇ ਵੱਡੇ ਡਾਕਟਰ ਅੱਖਾਂ ਦੇ ਰੋਗੀ ਨੂੰ ਜੋ ਉਹਨਾਂ ਦੇ ਪਾਸ ਆਵੇ ਆਪਣੀ ਦਵਾ ਦੀ ਥਾਂ ਇਹ ਸੁਰਮਾ ਦੇਂਦੇ ਹਨ। ਇਸ ਸੁਰਮੇਂ ਦੇ ਥੋੜ੍ਹਿਆਂ ਦਿਨਾਂ ਦੇ ਵਰਤਨ ਨਾਲ ਅੱਖਾਂ ਦੀ ਜੋਤ ਬਹੁਤ ਵਧ ਜਾਂਦੀ ਹੈ, ਤੇ ਐਨਕ ਦੀ ਅੱਖਾਂ ਅੱਗੇ ਲਾ ਵਨ ਦੀ ਕੋਈ ਲੋੜ ਨਹੀਂ ਰਹਿੰਦੀ । ਬੱਚੇ ਥਾਂ ਲੈਕੇ ਬੁੱਢੇ ਤੀਕ ਇਹ ਸੁਰਮਾ ਇੱਕੋ ਜਿਨਾਂ ਗੁਣ ਕਰਦਾ ਹੈ ਮੁਲ ਇੱਕ ਤੋਲੇ ਦਾ, ਜੋ ਇੱਕ ਬਰਸ ਲਈ ਬਹੁਤ ਹੈ ਦੋ ਰੁਪੱਯੇ ਹੈ ਤੇ ਮਮੀਰੇ ਦਾ ਹਿੱਰੇ ਸੁਰਮੇਂ ਦਾ ਮੁੱਲ ੩) ਤਿੰਨ ਰੁਪਯੇ ਇਕ ਤੋਲਾ ਖਾਲਸ ਮਮੀਰਾ ੨੦) ਰੁਪੱਯੇ ਖਰਚ ਡਾਕ ਦਾ ਗਾਹਕ ਦੇ ਜ਼ਿੰਮੇ ।

## ਇਨ੍ਹਾਂ ਥੀਂ ਵਧਕੇ ਹੋਰ ਕੋਈ ਇਤਬਾਰੀ ਗਵਾਹੀ ਹੋ ਸਕਦੀ ਹੈ ॥

੨—ਜਨਾਬ ਮਨ—ਤਸਲੀਮ ਨਿਆਜ਼ ਕਿ ਆਪ ਦਾ ਸੁਰਮਾ ਬਹੁਤ ਸੇ ਆਂਖ ਦੇ ਰੋਗੀਆਂ ਉੱਤੇ ਵਰਤਨ ਥੀਂ ਲਾਭ ਦਾਇਕ ਮਲੂਮ ਹੋਯਾ ਹੈ ਇਸ ਲਈ ਇੱਕ ਤੋਲਾ ਸੁਰਮੇਂ ਦੀ ਹੋਰ ਲੋੜ ਹੈ ਅਬ ਕੀਮਤ ਬਜ਼ਰੀਏ ਪਾਰਸਲ ਦੇ ਜ਼ਰੀਏ ਭੇਜਕੇ ਮਸ਼ਕੂਰ ਫਰਮਾਵੇਂ ।

ਡਾਕਟਰ ਵਲੀ ਅਹਮਦ ਸਿਵਲ ਸਰਜਨ ਸ਼ਫਾਖਾਨਾ ਪਾਦਸ਼ਾਹ ਅਲਾਕਾ ਹੈਦਰਾਬਾਦ ਦੱਖਨ ।— ੧੧ ਅਕਤੂਬਰ ੯੫

੩—ਮੈਂਨੇ ਮਮੀਰੇ ਕਾ ਸੁਰਮਾ ਜੋ ਕਿ ਮੰਗਾ ਸਿੰਘ ਆਹਲੂਵਾਲੀਏ ਨੇ ਤਿਆਰ ਕੀਤਾ ਹੈ ਓਹ ਰੋਗੀਆਂ ਉੱਤੇ ਜਿਨ੍ਹਾਂ ਦੀਆ ਅੱਖਾਂ ਬਹੁਤ ਕਮਜ਼ੋਰ ਤੇ ਬੀਮਾਰ ਸਨ ਵਰਤਾ ਕੇ ਦੇਖਯਾ ਲਾਭ ਪਾਯਾ। ਮੇਰੀ ਰਾਯ ਮੇਂ ਖਾਸ ਕਰ ਉਨ ਮਰੀਜ਼ੋਂ ( ਰੋਗੀਓਂ ) ਕੇ ਵਾਸਤੇ ਕਿ ਜਿਨ ਕੀ ਅਖੋਂ ਸੇ ਪਾਨੀ ਜਾਰੀ ਰਹਤਾ ਹੈ ਔਰ ਧੁੰਧ ਗੁਬਾਰ ਕਮਜ਼ੋਰ ਨਜ਼ਰ ਹੋ ਇਹ ਸੁਰਮਾ ਨਿਹਾਯਤ ਹੀ ਮੁਫੀਦ ਹੈ ॥

ਡਾਕਟਰ ਬ੍ਰਿਜਲਾਲ ਘੋਸ਼ ਰਾਯ ਬਹਾਦੁਰ ਐਲ-ਐਮ-ਐਸ ਅਸਿਸਟੈਂਟ ਸਰਜਨ ਪ੍ਰੋਫੈਸਰ ਮੈਡੀਕਲ ਕਾਲਜ ਲਾਹੌਰ ॥— ੧ ਜੂਨ ੧੯੯੬

## ਪੰਜ ਹਜ਼ਾਰ ਰੁਪੱਯੇ ਦਾ ਇਨਾਮ

ਜੋ ਕੋਈ ਸ਼ਖਸ ਮਮੀਰੇ ਦੇ ਸੁਰਮੇਂ ਦੀਆਂ ਸਨਦਾਂ ਵਿੱਚੋਂ ਜੋ ੧੨੦੦੦ ਬਾਰਾਂ ਹਜ਼ਾਰ ਦੇ ਲਗ ਭਗ ਹਨ ਇੱਕ ਸਨਦ ਭੀ ਬਨਾਉਟੀ ਸਾਬਤ ਕਰ ਦੇ ਤਾ ਉਸ ਨੂੰ ਪੰਜ ਹਜ਼ਾਰ ਰੁਪੱਯੇ ਦਿੱਤੇ ਜਾਨਗੇ ਜੋ ਲਾਹੌਰ ਦੇ ਅਲਾਇੰਸ ਬੈਂਕ ਵਿੱਚ ਇਸੇ ਮਤਲਬ ਲਈ ਮਾਰਚ ਦੇ ਮਹੀਨੇ ਸੰ: ੧੯੯੫ ਨੂੰ ਜਮਾ ਕੀਤੇ ਗਏ ਹਨ ॥ ਵੇਗਣਪਕ

ਪ੍ਰੋਪ੍ਰੈਟਰ ਮੰਗਾ ਸਿੰਘ ਆਹਲੂਵਾਲੀਆ
ਬਟਾਲਾ, ਜ਼ਿਲਾ ਗੁਰਦਾਸਪੁਰ

ਖਾਲਸਾ ਪ੍ਰੈਸ ਫੂਲਨੀ ਮੰਡੀ ਲਾਹੌਰ ਮੇਂ ਭਾਈ ਦਿੱਤ ਸਿੰਘ ਜੀ ਗਯਾਨੀ ਐਡੀਟਰ ਦੀ ਆਗਯਾ ਨਾਲ ਭਾਈ ਮਈਆ ਸਿੰਘ ਮੈਨੇਜਰ ਦੇ ਪ੍ਰਬੰਧ ਸੇ ਛਪਾ